ਰਿਆਮ

ਸਤੰਬਰ ੧੯੮੨

੧/੫੧

# ਪਿਆਰ ਦੀ ਡੂੰਘਾਈ

"ਪਿਆਰ ਕਿੰਨਾ ਡੂੰਘਾ ਹੁੰਦਾ ਏ ? ਉਸ ਦਿਨ ਹਵਾ ਨੇ ਇਹ ਸਵਾਲ ਆਦਮ ਤੋਂ ਪੁਛਿਆ ਸੀ ਤੇ ਆਦਮ ਨੇ ਜੁਆਬ ਦਿੱਤਾ ਸੀ : "ਸਮੁੰਦਰ ਜਿੰਨਾ"

ਪਰ ਸਮੁੰਦਰ ਨੇ ਇਨਕਾਰ ਕਰਦਿਆਂ ਕਿਹਾ ਸੀ, "ਨਹੀਂ ਧਰਤੀ ਜਿੰਨਾ, ਕਿਉਂਕਿ ਉਹ ਮੇਰੇ ਨਾਲੋਂ ਡੂੰਘੀ ਹੈ ।"

ਧਰਤੀ ਨੂੰ ਇਹ ਕਿਵੇਂ ਪਰਵਾਨ ਹੋ ਸਕਦਾ ਸੀ, ਬੋਲੀ, "ਨਹੀਂ ਪ੍ਰੇਮ ਮੇਰੇ ਨਾਲੋਂ ਕਿਤੇ ਜ਼ਿਆਦਾ ਗਹਿਰਾ ਹੈ । ਅਸਮਾਨ ਨਾਲ ਉਸ ਦੀ ਤੁਲਨਾ ਕਰਨੀ ਚਾਹੀਦੀ ਹੈ ।

ਪਰ ਅਸਮਾਨ ਨੂੰ ਇਹ ਗਲਤੀ ਸਵੀਕਾਰ ਨਹੀਂ ਸੀ, ਉਸ ਨੇ ਕਿਹਾ, "ਨਹੀਂ ਉਹ ਇਨਸਾਨ ਵਾਂਗ ਡੂੰਘਾ ਹੁੰਦਾ ਹੈ" ।

ਤੇ ਸੁਣ ਕੇ ਹਵਾ ਉਦਾਸ ਹੋ ਗਈ । ਹਉਕਾ ਲੈ ਕੇ ਉਸ ਨੇ ਕਿਹਾ, ਇਹੀ ਤਾਂ ਸੁਆਲ ਹੈ ਮਨੁੱਖ ਦੀ ਡੂੰਘਾਈ ਕੌਣ ਨਾਪੇ ?

ਮਾਸਕ

# ਵਰਿਆਮ

ਸਤੰਬਰ
੧੯੮੨

ਜਿਲਦ ਨੰ: ੭ ਅੰਕ ਨੰ: ੧੧

ਸੰਪਾਦਕ । ਜਗਦੀਸ਼ ਸਿੰਘ

ਮੁਲ ਪ੍ਰਤੀ ਕਾਪੀ । ੧-੫੦ ਰੁਪਿਆ
ਸਾਲਾਨਾ ਚੰਦਾ ਦੇਸ । ੧੫ ਰੁਪਏ

,, ,, ਵਿਦੇਸ਼ : ੪੦ ਰੁਪਏ (ਸਮੁੰਦਰੀ ਡਾਕ ਰਾਹੀਂ
,, ,, ਵਿਦੇਸ਼ : ੧੫੦ ਰੁਪਏ (ਹਵਾਈ ਡਾਕ ਰਾਹੀਂ)
ਲਾਈਫ ਮੈਂਬਰਸ਼ਿਪ । ੩੦੦ ਰੁਪਏ ਕੇਵਲ ਦੇਸ ਵਿਚ


| ਦਫਤਰ ਦਾ ਪਤਾ । | Office Address |
| --- | --- |
| ਮਾਸਕ ਵਰਿਆਮ, | Monthly WARIAM |
| ਲਾਡੋਵਾਲੀ ਰੋਡ | (Punjabi) |
| ਜਲੰਧਰ—੧੪੪੦੦੧, | Ladowali Road |
| ਫੋਨ । ੭੨੫੦੪ ਪੀ, ਪੀ | Jalandhar-144001 |
| | Phone : 72504 PP |


**ਵਰਿਆਮ ਸਕਲਾਂ ਕਾਲਜਾਂ ਲਈ ਪਰਵਾਨ**

'ਵਰਿਆਮ' ਨਿਰਦੇਸ਼ਕ ਸਿਖਿਆ ਵਿਭਾਗ ਪੰਜਾਬ, ਚੰਡੀਗੜ੍ਹ ਦੇ ਪਤਰ ਨੰਬਰ ੩/੧-੭੭-ਐਡੀਟਰਜ਼, ਮਿਤੀ ੨-੩-੭੭ ਰਾਹੀਂ ਪੰਜਾਬ ਭਰ ਦੇ ਸਕੂਲਾਂ ਕਾਲਜਾਂ ਤੇ ਲਾਇਬਰੇਰੀਆਂ ਲਈ ਪ੍ਰਵਾਨ ਹੈ।

ਵਰਿਆਮ ਵਿਚ ਛਪੇ ਲੇਖਕਾਂ ਦੇ ਵਿਚਾਰਾਂ ਨਾਲ ਐਡੀਟਰ ਵਰਿਆਮ ਦਾ ਸਹਿਮਤ ਹੋਣਾ ਜ਼ਰੂਰੀ ਨਹੀਂ।

੧ਓ
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

Phones : Office : 258—
: 250—
Resi. : 213

# JANTA

# HYDRAULIC PRESSES

- Known for trouble free service
- More out put with less cost
- Satisfaction guaranteed
- Easy to operate
- Simple to maintain













**JEW**

**ANTA ENGINEERING WORKS**
.T. ROAD, P.O. MOHAN NAGAR,
AJINDER NAGAR, INDUSTRIAL AREA
HAZIABAD (INDIA)
HONE : 201286 (CONNECTED WITH DELHI)

# ਦੋ ਗ਼ਜ਼ਲਾਂ

—ਗੁਰਭਜਨ ਗਿਲ—

੧

ਵਗਦਾ ਦਰਿਆ ਓਸ ਕੰਢੇ ਸਾਰੇ ਖੰਡਰ ਯਾਦ ਨੇ।
ਬਚਪਨੇ ਵਿਚ ਜੋ ਉਸਾਰੇ, ਰੇਤ ਦੇ ਘਰ ਯਾਦ ਨੇ।

ਇਕ ਦਰਿਆ ਪਾਰ ਕਰਕੇ ਦੂਸਰੇ ਕੰਢੇ ਖਲੋਤੇ,
ਪਰਤਦੇ ਯਾਰਾਂ ਦੀਆਂ ਅੱਖਾਂ ਤੇ ਅੱਥਰ ਯਾਦ ਨੇ।

ਚਰਖੜੀ ਤੇ ਰਾਤ ਦਿਨ ਭਾਵੇਂ ਅਸਾਡਾ ਬੀਤਦੇ,
ਨਿੱਕੇ ਨਿੱਕੇ ਚਾਅ ਕੁਆਰੇ ਹਾਲੇ ਤੀਕਰ ਯਾਦ ਨੇ।

ਪਹਿਲੇ ਖਤ ਤੋਂ ਬਾਦ ਭਾਵੇਂ ਤੂੰ ਕਦੇ ਲਿਖਿਆ ਨਹੀਂ,
ਉਹ ਪੁਰਾਣੇ ਜਗਦੇ ਬੁਝਦੇ ਸਾਰੇ ਅੱਖਰ ਯਾਦ ਨੇ।

ਦੋਸਤਾਂ ਤੇ ਦੁਸ਼ਮਣਾਂ ਵਿਚ ਫਰਕ ਤਾਂ ਦਿਸਦਾ ਨਹੀਂ,
ਤਾਅਨੇ ਮਿਹਣੇ,ਤੁਹਮਤਾਂ ਨਸ਼ਤਰ ਹੀ ਨਸ਼ਤਰ ਯਾਦ ਨੇ।

ਸ਼ਹਿਰ ਦੇ ਜੰਗਲ ਨੇ ਰੂਹਾਂ ਨੂੰ ਭਾਵੇਂ ਖਾ ਲਿਐ,
ਛੋਲਿਆਂ ਦੀ ਫਸਲ 'ਚੋਂ' ਉੱਡਦੇ ਕਬੂਤਰ ਯਾਦ ਨੇ।

ਡੇਰਾ ਬਾਬਾ ਨਾਨਕੋਂ ਕੋਠੇ ਤੇ ਚੜ੍ਹ ਕੇ ਦਿਸਣ ਜੋ।
ਜਿਸਮ ਨਾਲੋਂ ਕਤਰ ਕੇ ਸੁੱਟੇ ਗਏ ਪਰ ਯਾਦ ਨੇ।

——

੨

ਖ਼ੁਦਕੁਸ਼ੀ ਹੀ ਖ਼ੁਦਕੁਸ਼ੀ ਬਸ ਖ਼ੁਦਕੁਸ਼ੀ।
ਕੌਣ ਪਾਗਲ ਚਾਹੇਗਾ ਇਹ ਜ਼ਿੰਦਗੀ।

ਤਾਰ ਤੇ ਤੁਰਦੇ ਆਂ ਯਾਰੋ ਰਾਤ ਦਿਨ,
ਕੋਹਾਂ ਲੰਮੀ ਮੌਤ ਵਰਗੀ ਜ਼ਿੰਦਗੀ।

ਭੀੜ ਦੇ ਦਰਿਆ 'ਚ ਪੈ ਕੇ ਜਾਪਦੈ,
ਆਪਣੇ ਘਰ ਬਣ ਗਿਆ ਹਾਂ ਅਜਨਬੀ।

ਪਿੰਡ ਜਾ ਕੇ ਇਸ ਤਰ੍ਹਾਂ ਮਹਿਸੂਸਨਾਂ,
ਸ਼ਹਿਰ ਸਾਡੀ ਖਾ ਰਹੇ ਨੇ ਸਾਦਗੀ।

ਚੌਂਕ ਦਾ ਬੁੱਤ ਅੱਖ ਨੀਵੀਂ ਕਰ ਗਿਆ,
ਰੋਜ਼ ਵੇਖੇ ਇਹ ਵੀ ਸਾਡੀ ਬੁਜ਼ਦਿਲੀ।

ਜ਼ਿੰਦਗੀ ਅਖਬਾਰ ਤਾਂ ਨਹੀਂ ਦੋਸਤੋ,
ਵਾਚਦੇ ਹੋ ਏਸ ਨੂੰ ਵੀ ਸਰਸਰੀ।

——

੧੬੫੧, ਗੁਰੂ ਤੇਗ ਬਹਾਦਰ ਨਗਰ
ਜਗਰਾਉਂ (ਪੰਜਾਬ)

## ਗ਼ਜ਼ਲ

—ਰਾਜਿੰਦਰ ਪਰਦੇਸੀ

ਕਿਉਂ ਮੈਂ ਤੇਰੇ ਆਉਣ ਦੇ ਸੁਪਨੇ ਸਜਾਏ ਰਾਤ ਦਿਨ।
ਇਸ ਤਿਹਾਈ ਜਿੰਦ ਨੂੰ ਹੰਝੂ ਪਿਲਾਏ ਰਾਤ ਦਿਨ।

ਹੋ ਗਿਐ ਸਭ ਕੁਝ ਤਬਾਹ ਤੇ ਆਖਦੇ ਨੇ ਯਾਰ ਵੀ,
ਸੂਰਜਾਂ ਦੇ ਸਾਥ ਵਿਚ ਤੂੰ ਕਿਉਂ ਜਲਾਏ ਰਾਤ ਦਿਨ।

ਤੂੰ ਨਹੀਂ ਤਾਂ ਰਾਤ ਦਿਨ ਹੀ ਕਾਲਖਾਂ ਦਾ ਸਾਥ ਹੈ,
ਤੇਰੇ ਹੁੰਦੇ, ਕਿਸ ਤਰ੍ਹਾਂ ਸੀ ਜਗਮਗਾਏ ਰਾਤ ਦਿਨ।

ਰੋਣਾ, ਉਹ ਵੀ ਚੋਰੀ ਚੋਰੀ, ਹੱਸਣਾ ਤਾਂ ਉਪਰਾ,
ਇਸ਼ਕ ਤੇਰੇ ਨੇ ਕਹੇ, ਜਲਵੇ ਵਿਖਾਏ ਰਾਤ ਦਿਨ।

ਪੌਣ ਤੇਰੇ ਪਿੰਡ ਦੀ, ਹੁਣ, ਬਣ ਗਈ ਸੁਪਨਾ ਜਿਹਾ,
ਤੂੰ-ਤੇ-ਮੈਂ, ਜਿਸ ਪੌਣ ਵਿਚ, ਹਾਸੇ ਖਿੰਡਾਏ ਰਾਤ ਦਿਨ।

ਉਸ ਚਮਨ ਵਿਚ ਮਹਿਰਮਾ ਮੁੜ ਕੇ ਨਹੀਂ ਆਈ ਬਹਾਰ,
ਜਿਸ ਚਮਨ ਵਿਚ ਬਹਿ ਕੇ ਸੀ ਆਪਾਂ ਬਿਤਾਏ ਰਾਤ ਦਿਨ।

ਵਸਲ ਦੀ ਘੁਟ ਵਾਸਤੇ ਪੀਤੇ ਸਮੁੰਦਰ ਹਿਜਰ ਦਾ,
ਤਾਂਘ "ਪਰਦੇਸੀ" ਤੇਰੀ ਵਧਦੀ ਹੀ ਜਾਏ ਰਾਤ ਦਿਨ।

———

ਕਾਕੀ ਪਿੰਡ, ਦਸ਼ਮੇਸ਼ ਨਗਰ
ਡਾਕ : ਦਕੋਹਾ, ਜਲੰਧਰ

## ਗ਼ਜ਼ਲ

ਡੀ. ਆਰ. ਧਵਨ

ਕੰਡਿਆਂ ਦੇ ਨਾਲ ਪਾ ਕੇ ਦੋਸਤੀ।
ਹੋਰ ਵੀ ਲੱਗੀ ਸੁਖਾਵੀਂ ਜ਼ਿੰਦਗੀ।

ਟੁੱਟਿਆ ਡਾਲੀ ਤੋਂ ਝੱਟ ਮੁਰਝਾ ਗਿਆ;
ਫੁੱਲ ਦੀ ਵੀ ਹੈ ਭਲਾ ਕੀ ਜ਼ਿੰਦਗੀ।

ਗ਼ਮ, ਖੁਸ਼ੀ ਤੇ ਦਰਦ ਹੈ, ਸੰਗੀਤ ਹੈ;
ਪਿਆਰ ਬਾਝੋਂ ਜ਼ਿੰਦਗੀ ਹੈ ਬੇ-ਰਸੀ।

ਜੀਣ ਦਾ ਹੈ ਢੰਗ ਆਪੋ-ਆਪਣਾ;
ਜ਼ਿੰਦਗੀ ਦਾ ਅਸਲ ਮੰਤਵ ਹੈ ਖੁਸ਼ੀ।

ਦੋਸਤੀ ਦੇ ਅਰਥ ਨਾ ਸਮਝੇ ਤਾਂ ਫੇਰ;
ਇਕ ਜਿਹੀ ਹੈ ਦੋਸਤੀ ਜਾਂ ਦੁਸ਼ਮਣੀ।

ਦਿਲ ਜ਼ਮਾਨੇ ਦਾ ਵੀ ਪੱਥਰ ਹੋ ਗਿਆ;
ਕਰਦੇ ਕਰਦੇ ਪੱਥਰਾਂ ਦੀ ਬੰਦਗੀ।

ਉਸ ਨੂੰ ਨੇਰ੍ਹੇ ਦਾ 'ਧਵਨ' ਕੀ ਖੌਫ ਹੈ;
ਜਿਸ ਦੇ ਦਿਲ ਵਿਚ ਹੈ ਕੁਦਰਤੀ ਰੌਸ਼ਨੀ।

——

# ਮੌਤ ਕਰੇ ਵਪਾਰ.....

—ਪ੍ਰੀਤਮ ਬੇਲੀ

੧

ਪਹਿਲਾ ਜਹਾਜ਼ ਉਡਣ ਤੋਂ ਸਦੀਆਂ ਪਹਿਲਾਂ
ਮਨੁਖ ਨੇ ਗਗਨ—ਉਡਾਰੀ ਦਾ ਸੁਪਨਾ ਤਕਿਆ..

—

ਸੁਪਨਿਆਂ ਦੇ ਓਸ ਜਹਾਜ਼ ਨੂੰ
ਕੋਈ ਗੋਲਾ ਜ਼ਮੀਨ 'ਤੇ ਨਹੀਂ ਸੀ ਗਿਰਾ ਸਕਦਾ
ਸੁਪਨਿਆਂ ਦੇ ਓਸ ਜਹਾਜ਼ 'ਚੋਂ
ਕੋਈ ਗੋਲਾ ਨਹੀਂ ਸੀ ਵਰ੍ਹਦਾ ।

—

ਸੁਪਨਿਆਂ ਦਾ ਉਹ ਜਹਾਜ਼
ਪਰੀ — ਕਥਾ ਸੀ
ਤੇ ਭਵਿਖ ਦੀ ਬਾਣੀ
ਸੁਪਨਿਆਂ ਦਾ ਉਹ ਜਹਾਜ਼
ਸਰੱਬ-ਸਾਂਝ, ਸਰਬ-ਸ਼ਾਂਤੀ, ਸਰਬ-ਸੁੱਖ ਦਾ ਸੁਨੇਹਾ ਸੀ
ਤੇ ਜ਼ਿੰਦਗੀ ਦਾ ਹਾਣੀ ।

——

੨

ਅੱਜ ਦੇ ਜਹਾਜ਼ ਯੱਮ ਦੇ ਦੂਤ ਹਨ
ਸਾਮਰਾਜ ਦੇ ਇਹੀ ਕਰਤੂਤ ਹਨ
ਕਿ ਮੌਤ ਦੀਆਂ ਮੰਡੀਆਂ ਵਿਚ
ਹਥਿਆਰਾਂ ਦੇ ਵਪਾਰ ਚਲਣ
ਹਥਿਆਰਾਂ ਦੀਆਂ ਮੰਡੀਆਂ ਵਿਚ
ਮੌਤ ਦੇ ਵਪਾਰ ਚਲਣ ।

—

ਜ਼ਿੰਦਗੀ ਇਕ ਵਿਧਵਾ ਏ
ਖਾਮੋਸ਼ੀ ਦੇ ਕਬਰਸਤਾਨਾਂ ਵਿਚ
ਬਸ, ਬੰਬ-ਗੋਲਿਆਂ ਦਾ ਸ਼ੋਰ ਏ
ਮੌਤ ਦੇ ਸਿਵਿਆਂ, ਸ਼ਮਸ਼ਾਨਾਂ ਵਿਚ ।

—

ਤੇ ਪ੍ਰਮਾਣੂ ਬੰਬ ਏਨੇ ਹਨ
ਕਿ ਹਰ ਮੁਰਦਾ
ਦੱਸ ਵਾਰ ਫੂਕਿਆ ਜਾ ਸਕਦਾ ਏ.....

——

# ਆਪਸ ਵਿਚ

—ਜਗਦੀਸ਼ ਸਿੰਘ

ਜਲੰਧਰ ਵਿਚ ਮੇਰੇ ਇਕ ਅਜ਼ੀਜ਼ ਨੇ ਇਕ ਸਮਾਗਮ ਤੇ ਵਰਿਆਮ ਸਹਾਇਤਾ ਦੇ ਕਢੇ ਗਏ ਰੁਪਏ ਫੜਾਉਂਦਿਆਂ ਕਿਹਾ, "ਆਹ ਲਓ ਜੀ ਇਕੀ ਰੁਪਏ ਪਰ ਤੁਹਾਨੂੰ ਇਕ ਗਲ ਕਹਿਣੀ ਹੈ, ਗੁਸਾ ਨਾ ਕਰਿਓ। ਅਸੀਂ ਵਰਿਆਮ ਵਾਸਤੇ ਸਹਾਇਤਾ ਤਾਂ ਕਢਦੇ ਰਹਿੰਦੇ ਹਾਂ ਪਰ ਸਾਡਾ ਜ਼ਿਕਰ ਕਦੀ ਨਹੀਂ ਹੁੰਦਾ।"

ਸਹਾਇਤਾ ਦੇ ਛਪਣ ਵਿਚ ਉਕਾਈ ਹੋ ਜਾਣੀ ਤਾਂ ਕੁਦਰਤੀ ਗਲ ਹੈ ਪਰ ਮੇਰੇ ਇਸ ਅਜ਼ੀਜ਼ ਦੀ ਗਲ ਉਸੇ ਵੇਲੇ ਹੀ ਗਲਤ ਸਾਬਤ ਹੋ ਗਈ ਕਿਉਂ ਕਿ ਜਿਸ ਸਹਾਇਤਾ ਦਾ ਨਾ ਛਪਣ ਦਾ ਉਸ ਨੂੰ ਇਤਰਾਜ਼ ਸੀ ਉਹ ਮੌਕੇ ਤੇ ਛਪੀ ਹੋਈ ਪਾਈ ਗਈ। ਫੇਰ ਉਸਦਾ ਗਿਲਾ ਸੀ ਕਿ ਇਹ ਲੇਟ ਛਪਦੀਆਂ ਹਨ। ਉਸਦਾ ਕਥਨ ਸੀ ਤੁਸੀਂ ਦਿੱਲੀ ਦੀਆਂ ਖਬਰਾਂ ਮਸਾਲਾ ਲਾ ਕੇ ਛਾਪਦੇ ਹੋ ਅਤੇ ਵਧੀਆ ਬਣਾਕੇ ਲਿਖਦੇ ਹੋ।

ਪਿਛਲੇ ਬਸੰਤ ਮੇਲੇ ਤੇ ਜਲੰਧਰ ਵਿਚ ਹੋਏ ਸੰਗੀਤ ਸਮਾਗਮ ਦੀਆਂ ਤਸਵੀਰਾਂ ਵਰਿਆਮ ਵਿਚ ਛੱਪੀਆਂ। ਸਾਡੇ ਇਕ ਬੜੇ ਪਿਆਰੇ ਮਿਤਰ ਨੇ ਸਾਨੂੰ ਚਿਠੀ ਲਿਖੀ। ਚਿਠੀ ਵਿਚ ਇਸ ਗਲ ਦੀ ਖੁਸ਼ੀ ਪਰਗਟ ਕੀਤੀ ਅਤੇ ਨਾਲ ਹੀ ਗਿਲਾ ਕੀਤਾ ਕਿ "ਤੁਸੀਂ ਜਲੰਧਰ ਦੀਆਂ ਤਸਵੀਰਾਂ ਤਾਂ ਛਾਪਦੇ ਹੋ ਪਰ ਸਾਡੇ ਸਮਾਗਮ ਦੀਆਂ ਤਸਵੀਰਾਂ ਤੁਸਾਂ ਅਜੇ ਤੱਕ ਨਹੀਂ ਛਾਪੀਆਂ।"

ਇਕ ਹੋਰ ਅਤੀ ਪਿਆਰੇ ਸਨੇਹੀ ਦੀ ਚਿਠੀ ਆਈ ਹੈ ਕਿ ਦਸੰਬਰ ਅੰਕ ਬਾਅਦ ਉਹਾਂ ਨੂੰ ਕੋਈ ਵੀ ਪਰਚਾ ਨਹੀਂ ਮਿਲਿਆ। ਸਾਰੇ ਦੇ ਸਾਰੇ ਅੰਕ ਭੇਜੇ ਜਾਣ।

ਇਕ ਹੋਰ ਸਜਨ ਸ੍ਰੀ ਨੇ ਦੁਰਗ ਤੋਂ ਇਹ ਚਿਠੀ ਲਿਖੀ ਹੈ।

"ਆਪ ਦੇ ਪਤਰ ਦਾ ਪਤਾ ਅਜੀਤ ਦੇ ਅਜ ਪੁੱਜੇ ੧੬ ੮—੮੨ ਦੇ ਪਰਚੇ ਵਿਚ ਪੜਿਆ। ਕਿਰਪਾ ਕਰਕੇ ਆਪਣੇ ਮਾਸਕ ਪਤਰ ਦੀ ਕੀਮਤ ਸਾਲਾਨਾ ਚੰਦਾ ਲਿਖਣਾ ਜੀ। ਦਾਸ ਧਨਵਾਦੀ ਹੋਵੇਗਾ ਕੀ ਪਰਚਾ ਧਾਰਮਕ ਜਾਂ ਸਾਹਿਤਿਕ ਹੈ। ਦਾਸ...ਪਤਾ ਅੰਗਰੇਜ਼ੀ ਵਿਚ ਲਿਖਣਾ।"

ਸਾਡਾ ਪਤਾ ਪੁਛਦਾ ਕਾਰਡ ਤਾਂ ਠੀਕ ਸਾਨੂੰ ਮਿਲ ਗਿਆ ਪਰ ਲਿਖਣ ਵਾਲੇ ਨੇ ਅਪਣਾ ਅਤਾ ਪਤਾ ਲਿਖਿਆ ਹੀ ਨਹੀਂ।

ਇਕ ਸਜਣ ਅਨੁਸਾਰ ਕਿਸੇ ਖਾਸ ਨੰਬਰ ਵਿਚ ਰੰਗੀਨ ਤਸਵੀਰਾਂ ਤਾਂ ਵਧੀਆ ਗਲ ਸੀ ਪਰ ਉਸ ਵਿਚ ਇਸ਼ਤਿਹਾਰ ਜ਼ਿਆਦਾ ਸਨ ਅੱਖੇ 'ਤੁਸੀਂ ਤਾਂ ਪਰਾਫਟ ਕਮਾਂਉਣ ਲਗ ਪਏ ਹੋ'।

ਅਜਿਹੀਆਂ ਬਹੁਤ ਸਾਰੀਆਂ ਗਲਾਂ ਨਾਲ ਸਾਨੂੰ ਦੋ ਚਾਰ ਹੋਣਾ ਪੈਂਦਾ ਹੈ। ਵਰਿਆਮ ਜਾਂ ਕੋਈ ਵੀ ਪਰਚਾ ਚੰਦਿਆਂ ਦੇ ਸਹਾਰੇ ਨਹੀਂ ਚਲ ਸਕਦਾ। ਵਰਿਆਮ ਨੂੰ ਪੁਜਦੀ ਸਹਾਇਤਾ ਦਾ ਅਸੀਂ ਇਸ ਪਖੋਂ ਵੀ ਧਨਵਾਦ ਕਰਦੇ ਹਾਂ ਕਿ ਇਹ ਭੇਜਣ ਵਾਲਿਆਂ ਦੇ ਪ੍ਰੇਮ ਦੀ ਨਿਸ਼ਾਨੀ ਹੁੰਦੀ ਹੈ। ਇਸ ਵਾਸਤੇ ਜਿਥੇ ਅਸੀਂ ਵਡੀ ਰਕਮ ਦੀ ਸਹਾਇਤਾ ਪ੍ਰਕਾਸ਼ਤ ਕਰਦੇ ਹਾਂ ਉਥੇ ਛੋਟੀ ਰਕਮ ਦੀ ਵੀ। ਇਕ ਤਰ੍ਹਾਂ ਨਾਲ ਇਹ ਸਹਾਇਤਾ ਪ੍ਰਕਾਸ਼ਤ ਕਰਨੀ ਵਰਿਆਮ ਦੀ ਆਪਣੀ ਹੋਂਦ ਵਾਸਤੇ ਵੀ ਬਹੁਤ ਲੋੜੀਂਦੀ ਹੈ। ਇਸ ਵਾਸਤੇ ਅਸੀਂ ਕਿਉਂ ਨਾ ਚੰਗੀ ਤਰ੍ਹਾਂ ਪ੍ਰਕਾਸ਼ਤ ਕਰੀਏ? ਸਾਡਾ ਜਤਨ ਹੈ ਵਰਿਆਮ ਦਾ ਪਰਚਾਰ ਪਰਸਾਰ ਦੇਸ਼ ਦੇ ਹਰ ਕੋਨੇ ਵਿਚ ਹੋਵੇ।

ਇਸ ਵਿਚ ਛਪਦੀਆਂ ਤਸਵੀਰਾਂ ਵਾਸਤੇ ਕੁਝ ਅਸੀਂ ਉਦਮ ਕਰਦੇ ਹਾਂ ਕੁਝ ਸਾਡੇ ਸਹਿਯੋਗੀ। ਤਸਵੀਰ ਛਾਪਣ ਵਾਸਤੇ ਕੁਝ ਗਲਾਂ ਜ਼ਰੂਰੀ ਹਨ ਇਕ ਤਾਂ ਇਹ ਸਮਾਚਾਰ ਪਰਧਾਨ ਹੋਵੇ ਦੂਸਰੇ ਖਿਚੀ ਸੋਹਣੀ ਹੋਵੇ ਜਿਸ ਤੋਂ ਬਲਾਕ ਬਣ ਸਕੇ। ਅਵਲ ਤਾਂ ਬਹੁਤੇ ਸਜਨ ਸਮਾਗਮਾਂ ਤੇ ਹਜ਼ਾਰਾਂ ਰੁਪਏ ਖਰਚ ਕਰਨਗੇ ਪਰ ਤਸਵੀਰ ਖਿਚਵਾਉਣ ਅਤੇ ਭੇਜਣ ਵਾਸਤੇ ਕਿਰਸ ਕਰ ਜਾਣਗੇ ਅਤੇ ਚਾਹੁਣਗੇ ਵੀ ਕਿ ਉਹਨਾਂ ਦੀਆਂ ਤਸਵੀਰਾਂ ਅਖਬਾਰਾਂ ਵਿਚ ਪ੍ਰਕਾਸ਼ਤ ਹੋਣ। ਜਾਂ ਜਿਹੜੀਆਂ ਤਸਵੀਰਾਂ ਆਉਣਗੀਆਂ ਉਹ ਏਨੀਆਂ

ਧੁੰਦਲੀਆਂ ਹੋਣਗੀਆਂ ਕਿ ਬਲਾਕ ਤਿਆਰ ਉਪਰੰਤ ਛਪਾਈ ਤੇ ਕੁਝ ਨਾ ਦਿਸੇ ਜਾਂ ਐਸੀਆਂ ਬੇ-ਮੌਕੇ ਖਿਚੀਆਂ ਹੋਣਗੀਆਂ ਕਿ ਨਿਊਜ਼ ਵੇਂਡਰ ਵਲੋਂ ਨਿਫਤ ਹੋਣਗੀਆਂ। ਬਲਾਕ ਬਨਾਉਣ ਦੇ ਖਰਚੇ ਵੀ ਏਨੇ ਵਧ ਗਏ ਹਨ ਜਿਸ ਬਾਰੇ ਵੀ ਧਿਆਨ ਦੇਣਾ ਪੈਂਦਾ ਹੈ।

ਜੇ ਕਿਸੇ ਨੂੰ ਇਸ਼ਤਿਹਾਰ ਛਪਣ ਤੇ ਇਤਰਾਜ਼ ਹੋਵੇ ਤਾਂ ਉਸ ਨੂੰ ਕੀਹ ਕਹੀਏ। ਇਸ਼ਤਿਹਾਰਾਂ ਨਾਲ ਤਾਂ ਪਰਚੇ ਚਲਦੇ ਹਨ। ਚਾਹੀਦਾ ਤਾਂ ਇਹ ਹੈ ਕਿ ਆਪਣੇ ਪਰਚੇ ਵਾਸਤੇ ਇਸ਼ਤਿਹਾਰ ਇੱਕਠੇ ਕਰਨ ਵਾਸਤੇ ਉਦਮ ਕੀਤਾ ਜਾਵੇ। ਸਡੇ ਕਈ ਪਾਠਕ ਅਤੇ ਮਿਤਰ ਕਾਫੀ ਖਾਂਦੇ ਪੀਂਦੇ ਸਜਨ ਹਨ। ਮਿਲਣ ਤੇ ਪਰਸੰਸਾ ਵੀ ਕਰਦੇ ਹਨ ਪਰ ਜੇ ਉਹ ਇਸ਼ਤਿਹਾਰਾਂ ਵਲੋਂ ਅਖਾਂ ਮੀਟਣ, ਇਸ਼ਤਿਹਾਰਾਂ ਦੇ ਪੈਸੇ ਮਾਰਨ ਜਾਂ ਬਚਨ ਕਰ ਕੇ ਫਿਰ ਜਾਣ, ਇਸ਼ਤਿਹਾਰ ਬੰਦ ਕਰਾਉਣ ਤਾਂ ਉਹਨਾਂ ਦੀ ਇਹ ਗਲ ਉਸ ਪ੍ਰੇਮੀ ਦੀ ਰੀਝ ਵਰਗੀ ਹੋਵੇਗੀ ਜਿਹੜਾ ਅਪਣੀ ਪ੍ਰੇਮਕਾ ਨੂੰ ਕਹਿੰਦਾ ਸੀ ਜੇ ਤੂੰ ਮਰ ਜਾਵੇਂ ਤਾਂ ਮੈਂ ਦਿਨੇ ਰਾਤ ਤੇਰੇ ਵਿਯੋਗ ਵਿਚ ਰੋਵਾਂ। ਜੇ ਸਰਦੇ ਪੁਜਦੇ ਕਾਰੋਬਾਰੀ ਪਾਠਕ ਇਸ਼ਤਿਹਾਰਾਂ ਵਲ ਧਿਆਨ ਦੇਣ ਤਾਂ ਇਹ ਕੋਈ ਵੱਡੀ ਗਲ ਨਹੀਂ।

ਵਰਿਆਮ ਤੁਹਾਡੇ ਦਰਾਂ ਤੇ ਹਰ ਮਹੀਨੇ ਪਹੁੰਚਦਾ ਹੈ। ਤੁਸੀਂ ਮਿਲਦੇ ਵੀ ਰਹਿੰਦੇ ਹੋ। ਜੇ ਤੁਸੀਂ ਪੰਦਰਾਂ ਪੈਸੇ ਖਰਚ ਕਿ ਵਰਿਆਮ ਪ੍ਰਤੀ ਕਿਸੇ ਵੀ ਸ਼ਿਕਾਇਤ ਸਬੰਧੀ ਕਾਰਡ ਪਾ ਦਿਆ ਕਰੋ ਤਾਂ ਜਿਥੇ ਅਸੀਂ ਤੁਹਾਡਾ ਧਨਵਾਦ ਕਰਾਂਗੇ ਉਥੇ ਆਗਿਆ ਪਾਲਣ ਵੀ ਕਰ ਸਕਾਂਗੇ ਹੋਰ ਪਰਚਾ ਵੀ ਭੇਜ ਸਕਾਂਗੇ। ਸਾਨੂੰ ਵਰਿਆਮ ਦੀ ਸਿਫਤ ਵਿਚ ਬਹੁਤ ਚਿਠੀਆਂ ਆਉਂਦੀਆਂ ਹਨ ਪਰ ਅਸੀਂ ਚਾਹਾਂਗੇ ਕਿ ਇਸ ਦੀਆਂ ਊਣਤਾਈਆਂ, ਇਸ ਦੀਆਂ ਗਲਤੀਆਂ, ਪਾਠਕਾਂ ਦੇ ਨਾਪਸੰਦੀ ਦੀਆਂ ਗਲਾਂ ਬਾਰੇ ਵੀ ਸਾਨੂੰ ਕਾਰਡ ਲਿਖੇ ਜਾਣ। ਅਸੀਂ ਗੁੱਸਾ ਨਹੀਂ ਕਰਾਂਗੇ ਸਗੋਂ ਸੁਆਗਤ ਕਰਾਂਗੇ।

—ਜਗਦੀਸ਼ ਸਿੰਘ

# ਬਰਦਾਸ਼ਤ

—ਗਿਆਨੀ ਭਗਤ ਸਿਘ ਸਨਖਤਰਾ

ਬਰਦਾਸ਼ਤ ਦੇ ਅਰਥ ਹਨ ਸਹਾਰਨਾ। ਪਰ ਨਿੱਤ ਦੀ ਵਰਤੋਂ ਤੇ ਜਗਤ ਦੀ ਮਰਯਾਦਾ ਅਨੁਸਾਰ ਇਸ ਤੋਂ ਭਾਵ ਕਿਸੇ ਅਨਹੋਣੀ ਘਟਨਾਂ ਦੇ ਵਾਪਰਨ ਤੇ ਸਾਬਿਤ ਕਦਮ ਰਹਿਨ ਤੋਂ ਹੈ।

ਕਿਸੇ ਨੂੰ ਕਿਸੇ ਨੇ ਮੰਦਾ ਆਖਿਆ। ਉਹ ਅੱਗੋਂ ਚੁੱਪ ਰਿਹਾ; ਜਵਾਬ 'ਚ ਮੰਦੇ ਦਾ ਮੰਦਾ ਹੀ ਉੱਤਰ ਨਾ ਮੋੜਨਾਂ—ਇਹ ਵੀ ਬਰਦਾਸ਼ਤ ਦਾ ਰੂਪ ਹੈ। ਕੋਈ, ਕਿਸੇ ਉਤੇ ਬੇ-ਜਾ ਵਧੀਕੀ ਕਰਦਾ ਹੈ। ਉਸਦੀ ਤੌਹੀਨ ਕਰਦਿਆਂ ਇਨਸਾਨੀਅੱਤ ਤੋਂ ਹੇਠਾਂ ਡਿਗਨੋਂ ਵੀ ਸੰਕੋਚ ਨਹੀਂ ਕਰਦਾ। ਅਪਨੇ ਹੰਕਾਰ ਵਿਚ ਆਇਆ। ਹੰਕਾਰ ਦਾ ਪੂਰਾ ਪੂਰਾ ਮੁਜ਼ਾਹਿਰਾ ਕਰਦਾ ਹੈ। ਪਰ ਅਗੋਂ ਜਿੱਸ ਨਾਲ ਅਜੇਹਾ ਅਪਮਾਨਤ ਸਲੂਕ ਹੁੰਦੇ, ਉਹ ਹੰਕਾਰੀ ਨੂੰ ਕੋਈ ਤਰਕ-ਬ-ਤਰਕੀ ਜੁਵਾਬ ਦੇਣ ਦੀ ਬਜਾਏ ਖਾਮੋਸ਼ ਰਹਿ ਹਤੱਕ ਸ਼ਹਾਰ ਲੈਂਦਾ ਹੈ—ਬਰਦਾਸ਼ਤ ਇਹ ਵੀ ਹੋ ਸਕਦੀ ਹੈ।

ਤੇ ਇਹ ਫਿਤਰਤ (ਸੁਭਾਅ) ਕੁਦਰਤੀ ਹੈ। ਪਰ ਏਸਨੂੰ ਕਮਾਣਾਂ ਹੁੰਦਾ ਹੈ ਬੜੇ ਜਤਨਾਂ ਨਾਲ। ਕਾਫੀ ਅਭਿਆਸ ਤੋਂ ਬਾਅਦ ਪ੍ਰਾਪਤ ਹੁੰਦੀ ਹੈ ਇਹ ਫਿਤਰਤ। ਹਰ ਕਿਸੇ ਦੇ ਵਰਸੇ ਵਿਚ ਫਿਤਰਤ ਨਹੀਂ ਹੁੰਦੀ। ਵਿਰਲੇ ਹੁੰਦੇ ਹਨ ਇਹਦੇ ਵਾਰਿਸ।

ਪਰ ਜਿਨ੍ਹਾਂ ਕੋਲ ਇਹ ਕੀਮਤੀ ਗੁਣ ਹੁੰਦਾ ਹੈ ਉਹ ਵਕਤੀ ਤੌਰ ਤੇ ਭਾਂਵੇ ਕੁਝ ਮਾਯੂਸ ਜਿਹੇ ਪਰਤੀਤ ਹੋਣ, ਪਰ ਬੁਨਿਆਦੀ ਤੌਰ ਤੇ ਉਹ ਮਹਾਨ ਖੁਸ਼ੀ ਦਿਸਦੇ ਹਨ। ਨਾ ਕੇਵਲ ਮਾਨਸਿਕ ਸਗੋਂ ਸ਼ਰੀਰਕ ਤੇ ਆਤਮਿਕ ਪ੍ਰਸੰਨਤਾ ਭੀ ਉਹਨਾਂ ਦੀ ਸ਼ਲਾਘਯੋਗ ਹੁੰਦੀ ਹੈ। ਜਿਵੇਂ ਬਦਲਾਂ ਹੇਠ ਆਇਆਂ ਸੂਰਜ ਦੀ ਰੌਸ਼ਨੀ ਕੁਝ ਨਰਮ ਪੈ ਜਾਂਦੀ ਹੈ ਤੇ ਬਦੱਲ ਦੂਰ ਹੁੰਦਿਆਂ ਮੁੜ ਚਮਤਕਾਰੇ ਪੈਣ ਲਗ ਜਾਂਦੇ ਹਨ—ਤਿਵੇਂ ਹੀ ਬਰਦਾਸ਼ਤ ਦੀ ਫਿਤਰਤ ਵਾਲੇ ਇਨਸਾਨ ਦਾ ਹਾਲ ਹੈ।

ਕਦੇ ਤੇ ਕਈ ਥਾਂਈ 'ਬਰਦਾਸ਼ਤ' ਨੂੰ 'ਕਾਇਰਤਾ' ਨਾਲ ਤੁਲਨਾ ਵੀ ਦਿੱਤੀ ਜਾਂਦੀ ਹੈ। ਜੋ ਕਿ ਬਰਦਾਸ਼ਤ ਦੀ ਬੜੀ ਤੌਹੀਨ ਹੈ। ਇਹਦੇ ਪੱਖੀ ਇਹ ਕਹਿ ਕੇ ਅਪਣੀ ਦਲੀਲ ਵਿਚ ਜ਼ੋਰ ਭਰਦੇ ਹਨ ਕਿ ਕਿਸੇ ਦੀ ਕੌੜੀ ਗੱਲ ਨੂੰ ਪੀ ਜਾਣਾ, ਹੰਕਾਰੀ ਦੇ ਕੀਤੇ ਅਪਮਾਨ ਨੂੰ ਜਰ ਜਾਣਾਂ, ਤੇ ਹਤੱਕ ਕਰਨ ਵਾਲੇ ਨੂੰ ਮੂੰਹ-ਮੋੜਵਾਂ ਉੱਤਰ ਨਾਂ ਦੇਣਾਂ ਉਹਦੇ ਡਰ ਨੂੰ ਮੰਨਦਿਆਂ ਅਪਣੀ ਕਮਜ਼ੋਰੀ ਦਾ ਸਪਸ਼ਟ ਇੱਕਬਾਲ ਕਰਨਾ ਹੈ। ਅਤੇ ਇਹ ਹਾਲਤ ਬੁਜ਼ਦਿਲੀ, ਕਾਇਰਤਾ ਦੀ ਹੈ ਇਸ ਤਰ੍ਹਾਂ ਕਰਨ ਨਾਲ ਬੇ-ਸ਼ਊਰ ਇਨਸਾਨਾਂ ਦਾ ਹੌਂਸਲਾ ਵਧਦਾ ਹੈ, ਕਿ ਉਹ ਖੁੱਲੇ ਤੌਰ ਤੇ ਅਪਣੀ ਮੂਰਖਤਾ ਤੇ ਧਿੰਗ ਜ਼ੋਰੀ ਦਾ ਵਿਖਾਲਾ ਕਰਨ। ਏਸ ਲਈ 'ਬਰਦਾਸ਼ਤ' ਸ਼ਬਦ ਦਾ ਫਲਸਫਾ ਕਾਇਰ-ਮਨੁੱਖ-ਦਿਮਾਗ ਦੀ ਬਣਤਰ ਹੈ।

ਐਸਾ ਸਮਝਣ ਵਾਲੇ ਆਪਣੇ ਖਿਆਲ ਵਿਚ ਸਹੀ ਹੋਣਗੇ; ਮੈਨੂੰ ਕੋਈ ਸੰਦੇਹ ਨਹੀਂ। ਆਪੋ ਆਪਨਾ ਢੰਗ ਹੈ ਸੋਚਣ ਦਾ।

ਪਰ ਮੇਰੇ ਨੁਜ਼ਦੀਕ ਇਹ ਦਲੀਲ ਜੱਚ ਨਹੀਂ ਸਕੀ। 'ਬਰਦਾਸ਼ਤ' ਦੀ ਬਰਕਤ, ਬਰਦਾਸ਼ਤ ਦੀ ਵਿਸ਼ਾਲਤਾ, ਬਰਦਾਸ਼ਤ ਦਾ ਮਜ਼ਾ, ਬਰਦਾਸ਼ਤ ਦੀ ਖੁਸ਼ੀ ਬਰਦਾਸ਼ਤ ਦੀ ਦੂਰ ਦ੍ਰਿਸ਼ਟਤਾ ਤੇ ਬਰਦਾਸ਼ਤ ਦੀ ਬੇ-ਪਨਾਹ ਦਲੇਰੀ ਨੂੰ ਉਪਰੋਕਤ ਦ੍ਰਿਸ਼ਟੀ ਕੋਣ ਵਾਲੇ ਜਾਨ ਨਹੀਂ ਸਕੇ। ਉਹਨਾਂ ਨੇ ਸਤੈਹੀ (ਉਪਰਲੀ) ਤੌਰ ਤੇ ਇਹਨੂੰ ਵੇਖਿਆ ਹੈ, ਇਹਦੇ ਗਹਿਰੇ-ਲਾਭਾਂ ਵਡੀਆਂ ਖੂਬੀਆ ਜੋ ਇਹਦੇ ਪਿੱਛੇ ਹਨ, ਉਨਾਂ ਨੂੰ ਵੇਖਿਆ ਨਹੀਂ।

ਇੱਕ ਇਤਿਹਾਸਕ ਮਿਸਾਲ ਪੇਸ਼ ਕਰਦਾ ਹਾਂ।

ਤੀਜੇ ਸਤਿਗੁਰੂ ਜੀ ਮਾਝੇ ਦੇ ਕਿਸੇ ਪਿੰਡ ਵਿਚ ਠਹਿਰੇ ਹੋਏ ਸਨ। ਉਨਾਂ ਦੀ ਅਵਸਥਾ ਬੜੀ ਬਿਰੱਧ ਸੀ। ਸ਼ਰੀਰਕ ਢਾਂਚਾ ਵੀ ਜੇਹੋ ਜੇਹਾ ਬਜ਼ੁਰਗ ਉਮਰ ਵਿਚ ਹੋ ਸਕਦਾ ਹੈ ਉਹ ਜੇਹਾ ਸੀ। ਗੁਰੂ ਬੰਸ ਦੇ ਭਾਈ ਦਾਤੂ ਜੀ ਨੇ ਜੋ ਕਿ ਦੂਸਰੇ ਸਤਿਗੁਰਾਂ ਦੇ ਪੁੱਤਰ ਸਨ, ਤੇ ਗੁਰਗੱਦੀ ਤੋਂ ਮਹਿਰੂਮ ਰਹਿਣ ਸਦਕਾ ਹਮੇਸ਼ਾਂ ਗੁਰੂ ਅਮਰ ਦਾਸ ਜੀ ਨਾਲ ਗੁੱਸੇ ਰਹਿੰਦੇ ਸਨ ਆਪਣੇ ਪਿੰਡ ਸਤਿਗੁਰਾਂ ਨੂੰ ਆਇਆਂ ਸੁਣ ਉਹਨਾਂ ਨੂੰ ਮਿਲਣ ਆਏ। ਵੇਖਦਿਆਂ ਹੀ ਘੁੱਟ ਹੰਨਲੇ ਵਲੋਂ ਦੇ ਦਿਲ ਕਰੋਧ ਦੀ ਜਵਲਾ ਭੜਕ ਉੱਠੀ। ਝੱਟ ਮਹਾਰਾਜ ਜੀ ਨੂੰ ਪਿੱਠ ਵਿਚ ਲੱਤ ਮਾਰ ਦਿੱਤੀ ਤੇ ਮੂਹੋਂ ਕਈ ਕੁਰਖਤ ਲਫਜ਼ ਭੀ ਬੋਲੇ। ਦਰਸ਼ਕ ਵੇਖ ਕੇ ਲਾਲ ਪੀਲੇ ਹੋ ਰਹੇ ਸਨ। ਤੇ ਇੰਤਜ਼ਾਰ 'ਚ ਉਤਾਵਲੇ ਸਨ - ਆਗਿਆ ਮਿਲੇ ਤੇ ਇਸ ਨਿਰਦਈ ਨੂੰ ਇਸ ਦੀ ਕਰਨੀ ਦਾ ਫਲ ਹੁਣੇ ਹੀ ਭੁਗਤਾ ਦਈਏ। ਪਰ ਹੋਇਆ ਕੀਹ? ਜਿਸਦੀ ਇਹਨਾਂ ਨੂੰ ਸੁਪਨੇ ਵਿਚ ਵੀ ਆਸ ਨਹੀਂ ਸੀ।

ਸਤਿਗੁਰੂ ਜੀ ਮਹਾਰਾਜ ਨੇ 'ਦਾਤੂ' ਦੀ ਲੱਤ ਫੜ ਕੇ

ਉਹਦੇ ਪੈਰ ਚੁੰਮ ਉਹਨੂੰ ਘੁਟਣਾ ਸ਼ੁਰੂ ਕਰ ਦਿੱਤਾ। ਤੇ ਮੁਖੋਂ ਫੁਰਮਾਨ ਲੱਗੇ—"ਵਡਿਆਂ ਦੇ ਸੁਪੱਤ੍ਰ, ਜੀ। ਮੇਰੀਆਂ ਬੁਢੀਆਂ ਹੱਡੀਆਂ ਜੋ ਲਕੱੜਾਂ ਤੋਂ ਭੀ ਸਖਤ ਹਨ—ਉਹਨਾਂ ਨੇ ਤੁਹਾਡੇ ਕੋਮਲ ਪੈਰ ਨੂੰ ਸੱਟ ਮਾਰੀ ਹੋਵੇਗੀ। ਕਿਤੇ ਤੁਹਾਡਾ ਸੁਹਲ ਪੈਰ ਪੀੜ ਨਾਂ ਮਨਦਾ ਹੋਵੇ—ਮੈਂ ਘੁੱਟਦਾ ਹਾਂ। ਉਮਰ ਦਾ ਤਕਾਜ਼ਾ ਹੈ—ਬੱਸ ਮੇਰਾ ਨਹੀਂ ਗੁਸਤਾਖੀ ਖਿਮਾਂ ਕਰਨੀ।"

ਇਹ ਹੈ ਮਿਸਾਲ 'ਬਰਦਾਸ਼ਤ' ਦੀ।

ਏਸ ਇਤਿਹਾਸਕ ਘਟਨਾਂ ਨੂੰ ਜੇ ਗਹੁ ਕਰਕੇ ਵਿਚਾਰਿਆ ਜਾਏ—ਤਾਂ ਪਤਾ ਲਗੇਗਾ ਕਿ ਬਰਦਾਸ਼ਤ ਇਕ ਸਚਮੁਚ ਬੜੀ ਉੱਚੀ ਫਿਤਰਤ ਹੈ।

ਕੀਹ ਕਮੀ ਸੀ ਸਤਿਗੁਰਾਂ ਕੋਲ ? ਕੀਹ ਨਹੀਂ ਸਨ ਉਹ ਕਰ ਸਕਦੇ ? ਕੌਣ ਜ਼ੋਰਾਵਰ ਸੀ ਉਹਨਾਂ ਨਾਲੋਂ ? ਕਿਨ੍ਹੂੰ ਨਹੀਂ ਜਵਾਬ ਮੋੜ ਸਕਦੇ ਸਨ ਉਹ ਤੁਰਕ-ਬ-ਤੁਰਕੀ ? ਸਭ ਕੁਝ ਸੀ ਉਨਾਂ ਪਾਸ। ਉਹ ਸਰਬ ਕਲਾ ਸੰਪੂਰਨ ਤੇ ਸਮਰਥ ਸਨ। ਚਾਹੁੰਦੇ ਤਾਂ ਅਜੇਹੇ ਹੰਕਾਰੀ ਨੂੰ ਸਖਤ ਅਜ਼ਾਬ 'ਚ ਪਾ ਸਕਦੇ ਸਨ। ਅਪਣੇ ਸਿੱਖ ਸੇਵਕਾਂ ਤੋਂ ਉਹਦੀ ਮੁਰਮੱਤ ਕਰਵਾ ਸਕਦੇ ਸਨ। ਅਪਣੀ ਨਿਗਾਹ ਨਾਲ ਉਸਦੀ ਚੜ੍ਹਖੜੀ ਭੁੰਵਾ ਸਕਦੇ ਸਨ। ਅਗਰ ਉਨਾਂ ਜਵਾਬ ਵਿਚ ਨਿੰਮਰਤਾ ਪ੍ਰਗਟ ਕੀਤੀ—ਤਾਂ ਇਹ ਕੋਈ ਬੁਜ਼ਦਿਲੀ ਹੈ ? ਕਾਇਰਤਾ ਹੈ ? ਕਮਜ਼ੋਰੀ ਹੈ ? ਡਰੂ ਪੱਨ ਹੈ ?

ਜੋ ਐਸਾ ਸਮਝੇ—ਮੈਂ ਕਹਿਣਾਂ, ਉਹ ਹਕੀਕਤ ਤੋਂ ਬਹੁਤ ਦੂਰ ਤੇ 'ਬਰਦਾਸ਼ਤ' ਦੇ ਭਾਵਾਂ ਤੋਂ ਬਿਲਕੁਲ ਨਾਂ-ਮਹਿਰਮ ਹੈ। ਉਸਨੂੰ ਅਜੇ 'ਬਰਦਾਸ਼ਤ' ਦੀ 'ਮਕਤਬ' (ਜਮਾਤ) ਵਿਚ ਬਹਿਣ ਦਾ ਵੀ ਪਤਾ ਨਹੀਂ।

ਉਪਰਲੀ 'ਬਰਦਾਸ਼ਤ' ਦੀ ਮਿਸਾਲ ਦਾ ਨਤੀਜਾ ਹੋਇਆ ਕਿ ਦਾਤੂ ਉਸ ਵਕਤ ਤੋਂ ਗੁਰੂ ਕਿਆਂ ਨਾਲ ਵਿਰੋਧ ਤਿਆਗ ਕੇ ਹੋਰ ਸਿੱਖਾਂ ਘਾਂਗ ਸੇਵਕ ਬਨ ਗਿਆ ਤੇ ਗੁਰੂ ਕਿਆਂ ਨੂੰ ਇਸ ਘਟਨਾਂ ਬਾਰੇ ਹੋਰ ਮੌਕਾ ਨਾ ਲੈਣਾ ਪਿਆ—ਸੇਵਕਾਂ ਦੇ ਉਧਾਰ ਵਾਲੇ ਸਮੇਂ ਨੂੰ ਝਗੜੇ ਵਿਚ ਬਰਬਾਦ ਹੋਣੋਂ ਬਚਾ ਲਿਆ।

ਇਹ ਬਰਕਤ 'ਬਰਦਾਸ਼ਤ' ਦੀ ਹੀ ਸੀ।

ਤਾਰੀਖ ਗਵਾਹ ਹੈ—'ਬਰਦਾਸ਼ਤ' ਦੀ ਥੁੜੋਂ ਮਹਾਂ ਭਾਰਤ ਦਾ ਘਮਸਾਨ ਹੋਇਆ। ਮਨੁੱਖਤਾ ਨੂੰ ਬੜੀ ਬੇਰਹਿਮੀ ਨਾਲ ਰੋਲਿਆ ਗਿਆ। ਲਖਾਂ ਮਾਵਾਂ ਨਿਪੁੱਤੀਆਂ ਹੋ ਗਈਆਂ। ਲਖੂਖਾਂ ਯੁਵਤੀਆਂ ਦੀਆਂ ਸੁਹਾਗ-ਬਿੰਦੀਆਂ ਲਹਿ ਗਈਆਂ। ਅਨੇਕਾਂ ਮੁਟਿਆਰਾਂ ਦੀ ਕੁਆਰੀਆਂ ਸੱਧਰਾਂ ਕੱਚ ਵਾਂਗ ਟੁੱਟ ਗਈਆਂ। ਕਈ ਭੈਣਾਂ ਬੇ-ਵੀਰ ਹੋ ਕੇ ਰਹਿ ਗਈਆਂ।

ਐਸੀ ਹਨੇਰ ਗਰਦੀ ਮਚੀ—ਕਿ ਭਗਵਾਨ ਨੂੰ ਭੀ ਟੋ- ਖਿਚਾ ਧੂਹੀ ਵਿਚ ਰਗੜੇ ਖਾਣੋਂ ਖਾਲੀ ਨਾਂ ਰਹਿਣਾ ਪਿਆ 'ਅਰਜਨ' ਦੇ ਰੱਥ ਦੀ ਰਥਵਾਹੀ ਕਰਦਿਆਂ ਉਨ੍ਹਾਂ ਦੇ ਕੋਮਲ ਹੱਥਾਂ ਤੇ ਭੀ ਛਾਲੇ ਪੈਣੋਂ ਨਾ ਰਹਿ ਸਕੇ।

ਜੇ ਖੁਦ ਭਗਵਾਨ ਜੀ ਦਾ ਇਹ ਹਾਲ ਹੋਇਆ ਤ ਕਿਉਂ ? ਜੁਵਾਬ ਸਾਫ ਹੈ—'ਬਰਦਾਸ਼ਤ' ਨਹੀਂ ਕਰ ਸ ਦੋਵੇਂ ਧਿਰਾਂ। ਤੁਰਕ ਬ-ਤੁਰਕੀ ਜੁਵਾਬ ਦੇਣਾ ਫਿਤਰਤ ਸ ਉਨ੍ਹਾਂ ਦੀ। ਦੂਸਰੇ ਸ਼ਬਦਾਂ ਵਿਚ ਉਹ ਕਾਇਰ ਅਖਵਾ ਬਚਨਾਂ ਚਾਹੁੰਦੇ ਸਨ।

'ਬਰਦਾਸ਼ਤ' ਦੀਆਂ ਪੱਖੀ ਤੇ ਵਿਪੱਖੀ ਦੋਵੇਂ ਮਿਸਾ ਹਾਜ਼ਰ ਹਨ। ਵਸ਼ੇਸ਼ ਤਸ਼ਰੀਹ ਹੁਣ ਬੇਲੋੜੀ ਜਾਪਦੀ ਹੈ।

ਹਾਂ ਕਿਸੇ ਖੂਬ ਕਥਨ ਕੀਤਾ ਹੈ :—

' ਬਰਦਾਸ਼ਤ ਕਰਨੀ ਅੱਤ ਕਠਨ ਹੈ, ਪਰ ਬਰਦਾਸ਼ ਦਾ ਫੱਲ ਹਮੇਸ਼ਾ ਮਿੱਠਾ ਹੁੰਦਾਂ ਹੈ।"

ਨਿਰਸੰਦੇਹ 'ਬਰਦਾਸ਼ਤ' ਦੀ ਫਿਤਰਤ ਦਾ ਮਾਲ ਇਨਸਾਨ ਮਨੁੱਖਤਾ, ਸ਼ਰਾਫਤ, ਨੇਕੀ ਤੇ ਦਇਆ ਦੀ ਸਿਖ ਤੇ ਪੁੱਜ ਜਾਂਦਾ ਹੈ। ਤੇ ਕੋਈ ਦਿਨ ਆਉਂਦਾ ਹੈ ਜਦ ਮੁਖਾਲਿਫ ਵੀ ਉਸਦੀ ਮੁਖਾਲਫਿਤ ਕਰਦਿਆਂ ਬ ਮਹਿਸੂਸ ਕਰਦੇ ਹਨ।

ਮੇਰਾ ਭਾਵ ਸਪਸ਼ਟ ਹੈ। ਮੈਂ 'ਬਰਦਾਸ਼ਤ' ਦਾ ਹਾ ਹੁੰਦਿਆਂ ਹੋਰਨਾਂ ਨੂੰ ਭੀ ਅਜੇਹਾ ਹੋਣ ਦੀ ਪ੍ਰੇਰਨਾਂ ਕਰਣ ਅਪਣਾਂ ਫਰਜ਼ ਖਿਆਲ ਕਰਦਾ ਹਾਂ। ਮੇਰੇ ਅਸ ਵਿਚ ਆਇਆ ਮੇਰਾ ਸਭ ਤੋਂ ਪਿਆਰਾ ਵਿੱਦਿਆਰਥੀ, ਮੇ ਉਚੇਚਾ ਇਲਮ-ਦੋਸਤ, ਮੇਰੇ ਭਾਵਾਂ ਨੂੰ ਪੂਰੀ ਤਰ੍ਹਾਂ ਗ੍ਰਹਿ ਕਰਨ ਵਾਲਾ—ਜੇ ਬਰਦਾਸ਼ਤ ਦੇ ਅਰਥ, ਉਹਦੇ ਗੂਹ ਭਾਵਾਂ ਤੋਂ ਦੁਰਾਡਾਂ ਰਹੇ—ਮੈਂ ਅਪਣੀ ਕਮਜ਼ੋਰੀ ਸਮਝਦ ਹਾਂ। ਜੋ ਮੈਂ ਉਸ ਚੋਂ ਇਹ ਖਿਆਲ ਕਢੱਣ ਲਈ ਕਿ 'ਬਰਦਾਸ਼ਤ' ਕਾਇਰਤਾ ਹੁੰਦੀ ਹੈ, ਤੇ ਕਮਜ਼ੋਰ ਦਿਲ ਹੀ ਬਰਦਾਸ਼ਤ ਬਰਦਾਸ਼ਤ ਕੂਕਦੇ ਹਨ, ਇਹ ਮਜ਼ਮੂਨ ਹਵਾਲੇ ਕਲਮ ਕੀਤਾ ਹੈ।

'ਬਰਦਾਸ਼ਤ' ਬੜੀ ਬਰਕਤ ਹੈ ਤੇ ਇਹਦੇ ਗੁਣਾਂ ਤੋਂ ਵਾਕਿਫ ਹੋ ਕੇ ਹਰ ਚੰਗੇ ਇਨਸਾਨ ਨੂੰ ਲਾਭ ਲੈਣਾ ਚਾਹੀਦਾ ਹੈ। ਤਾਂ ਜੋ ਵੈਰ, ਵਿਰੋਧ, ਕੀਨੇ, ਹੱਸਦ, ਈਰਖਾ, ਤੇ ਨਿੰਦਆ, ਤੇ ਬੁਰੀਆਂ ਸ਼ੁਰਾਂ ਘਟਨਾ ਅਤੇ ਰਵਾਦਾਰੀ, ਸਖਾਵਤ, ਮਿਹਰਬਾਨੀ, ਖੁੱਲਦਿਲੀ, ਪਿਆਰ ਤੇ ਬੁਤ ਕੁਣ ਦਾ ਰਵਾਜ ਵਧੇ।

ਵਿਚਾਰ ਮੰਚ

# ਕੰਧਾਂ ਰੇਤ ਦੀਆਂ

—ਜੁਗਿੰਦਰ ਸਿੰਘ

ਅਜ ਦੇ ਜੁਗ ਵਿਚ ਸਮਾਜ ਦਾ ਰੁਖ ਕਿੰਨਾ ਬਦਲ ਗਿਆ ਹੈ । ਭਾਵੇਂ ਕਿਸੇ ਕੋਲ ਕਿੰਨੇ ਚੰਗੇ ਵਸੀਲੇ ਹਨ ਕਿੰਨਾ ਚੰਗਾ ਕਾਰੋਬਾਰ ਹੈ, ਕਿੰਨਾ ਚੰਗਾ ਰਹਿਣ ਸਹਿਣ ਹੈ ਫੇਰ ਵੀ ਸੁਣਨ ਵਿਚ ਏਹੋ ਆਉਂਦਾ ਹੈ। ਹਾਏ! ਗੁਜ਼ਾਰਾ ਨਹੀਂ ਹੁੰਦਾ, ਬੜੇ ਪਰੇਸ਼ਾਨ ਹਾਂ। ਗਰੀਬ ਕੋਲ ਤਾਂ ਪਰੇਸ਼ਾਨੀਆਂ ਦਾ ਪਹਾੜ ਹੈ ਹੀ । ਇਸ ਤੋਂ ਇਹ ਵੀ ਜਾਪਦਾ ਹੈ ਕਿ ਕਿਸੇ ਗਰੀਬ ਨੂੰ ਕਿੰਨਾਂ ਅਮੀਰ ਬਣਨ ਦਿਓ ਤਾਂ ਵੀ ਉਸ ਕੋਲੋਂ ਉਹ ਹੀ ਰਾਗ ਮਿਲੇਗਾ, ਕਿਉਂ ? ਸਾਨੂੰ ਪੈਸੇ ਤੇ ਹੋਰ ਵਸੀਲਿਆਂ ਵਲੋਂ ਅਮੀਰ ਹੋਣ ਦੇ ਨਾਲ ਨਾਲ ਮਨ ਨੂੰ ਵੀ ਅਮੀਰ ਬਨਾਣਾ ਹੈ। ਜੇ ਸਾਡੀ ਮਨੋਂਬਿਰਤੀ ਬਲਵਾਨ ਨਹੀਂ ਹੁੰਦੀ ਤਾਂ ਦੁਨੀਆ ਦੀ ਕੋਈ ਤਾਕਤ ਸਾਨੂੰ ਸੁਖ ਨਹੀਂ ਦੇ ਸਕਦੀ । ਸਾਡੇ ਪ੍ਰਧਾਨ ਮੰਤਰੀ ਸ੍ਰੀਮਤੀ ਇੰਦਰਾ ਗਾਂਧੀ ਜੀ ਨੇ ਆਪਣੇ ਸਾਥੀਆਂ ਦੇ ਸਹਿਯੋਗ ਨਾਲ ਸਾਨੂੰ ਉਚ ਪਧਰ ਤੇ ਲੈ ਜਾਣ ਲਈ ਬੀਸ ਸੂਤਰੀ ਕਾਰਜ ਕਰਮ ਬਣਾਇਸਾ ਹੈ। ਇਸ ਵਿਚ ਕੋਈ ਸ਼ੱਕ ਨਹੀਂ ਕਿ ਸਾਡੇ ਕੋਲੋਂ ਹੀ ਪੈਸਾ ਇਕਠਾ ਕਰਕੇ ਉਸ ਦੀ ਵਰਤੋਂ ਸਹੀ ਢੰਗ ਨਾਲ ਕਰਕੇ ਸਾਡੇ ਹੀ ਮਿਆਰ ਨੂੰ ਉਚਾ ਕਰਨ ਦੇ ਯਤਨ ਅਰੰਭੇ ਗਏ ਹਨ। ਇਸ ਵਿਚ ਵੀ ਕੋਈ ਸੰਦੇਹ ਨਹੀਂ ਕਿ ਸਾਡੇ ਮਿਆਰ ਨੂੰ ਉਚਾ ਕਰਨ ਲਈ ਬੜੇ ਬੜੇ ਉਦਯੋਗ, ਬਿਲਡਿੰਗਾਂ, ਡੈਮ, ਸਵਾਸਥ ਕੇਂਦਰ ਤੇ ਹੋਰ ਪ੍ਰਾਜੈਕਟ-ਉਸਾਰੇ ਜਾ ਰਹੇ ਹਨ, ਪਰ ਅਫ਼ਸੋਸ ਕਿ ਇਹਨਾਂ ਸਭ ਦੀਆਂ ਨੀਹਾਂ, ਕੰਧਾਂ ਰੇਤ ਦੀਆਂ ਹਨ। ਇਹ ਨੀਹਾਂ ਤੇ ਕੰਧਾਂ ਹਨ ਸਾਡਾ ਚਰਿੱਤਰ, ਧਰਮ ਸਭ ਤੋਂ ਮਹਤਵਪੂਰਨ ਤੇ ਮਹਾਨ ਚੀਜ਼ ਹੈ ਸਾਡਾ ਧਰਮ ! ਜੇ ਕਿਤੇ ਪੈਸੇ ਖਰਚਣ ਨਾਲ ਅਸੀਂ ਆਪਣੇ ਧਰਮ ਨੂੰ ਪੈਦਾ ਕਰ ਸਕੀਏ ਤਾਂ ਸਾਨੂੰ ਸਾਡੇ ਕੀਤੇ ਉਪਰਾਲਿਆਂ ਦਾ ੧੦੦ ਫੀਸਦੀ ਲਾਭ ਮਿਲ ਸਕਦਾ ਹੈ ਅਤੇ ਇਸ ਦਾ ਅਸਰ ਹਰ ਅਮੀਰ ਗਰੀਬ ਨੂੰ ਪਹੁੰਚ ਸਕਦਾ ਹੈ। ਜੇ ਮੈਂ ਇਹ ਕਹਿ ਦਿਆਂ ਕਿ ਅਸੀਂ ਰਾਮ ਰਾਜ ਦਾ ਅਨੰਦ ਮਾਣ ਸਕਦੇ ਹਾਂ ਤਾਂ ਬੇਅਰਥ ਨਹੀਂ ਹੋਵੇਗਾ ਕਿਉਂਕਿ ਜੋ ਤੁਲਸੀ ਜੀ ਨੇ ਕਿਹਾ ਹੈ "ਦਿਆ ਧਰਮ ਕਾ ਮੂਲ ਹੈ।" ਪਰ ਗੁਰੂ ਨਾਨਕ ਦੇਵ ਜੀ ਨੇ ਤਾਂ ਬਿਲਕੁਲ ਸਾਫ ਲਿਖਿਆ ਹੈ "ਧੌਲ ਧਰਮ ਦਿਯਾ ਕਾ ਪੂਤ।" ਧਰਮ ਪੈਦਾ ਹੁੰਦਾ ਹੈ ਕਿਥੋਂ ? ਦਯਾ ਵਿਚੋਂ। ਜਿਸ ਕੋਲ ਦਯਾ ਹੈ ਉਸ ਪਾਸ ਧਰਮ ਹੈ। ਜਿਸ ਕੋਲ ਧਰਮ ਹੈ ਉਸ ਦ ਚਰਿੱਤਰ ਵੀ ਉਚਾ ਹੈ । ਜਿਸ ਕੋਲ ਧਰਮ ਤੇ ਚਰਿਤਰ ਹੈ ਉਸਦਾ ਮਨੋਬਲ ਬਲਵਾਨ ਹੈ ਉਸ ਦੇ ਦੁਨਿਆਵੀ ਖਾਹਸ਼ਾਂ ਦੇ ਨਕਸ਼ੇ ਆਪਣੇ ਆਪ ਸੰਪੂਰਨ ਹੋਣਗੇ ਤੇ ਰਾਮ ਰਾਜ ਆ ਜਾਵੇਗਾ । ਜ਼ਰਾ ਪਿਛੇ ਵਲ ਧਿਆਨ ਦਿਉ ਤਾਂ ਰਾਮ ਰਾਜ ਜਿਸ ਨੂੰ ਅਸੀਂ ਸਲਾਹੁੰਦੇ ਨਹੀਂ ਥੱਕਦੇ ਉਸ ਵਿਚ ਕੀ ਕਰਾਮਾਤਾਂ ਸਨ । ਉਹ ਬਹੁ ਗਿਣਤੀ ਵਿਚ ਧਰਮੀ ਪੁਰਸ਼ ਸਨ ਜਿਹਨਾਂ ਦੇ ਮਨਾਂ ਨੂੰ ਰਾਮ ਜੀ ਨੇ ਧਰਮੀ ਬਣਾ ਕੇ ਇਕ ਸੁਚੱਜੇ ਚਰਿੱਤਰ ਦੇ ਵਸ ਕੀਤਾ ਹੋਇਆ ਸੀ। ਉਦੋਂ ਕੋਈ ਵਡੇ ਵਡੇ ਉਦਯੋਗ, ਡੈਮ ਜਾਂ ਪ੍ਰੋਜੈਕਟ ਨਹੀਂ ਸਨ ਪਰ ਫੇਰ ਵੀ ਲੋਕ ਦੁਖੀ ਨਹੀਂ ਸਨ। ਭੁਖੇ ਨਹੀਂ ਸਨ। ਅੱਜ ਵਾਂਗ ਕਚਹਿਰੀਆਂ ਮੁਕਦਮਿਆਂ ਨਾਲ ਭਰੀਆਂ ਹੋਈਆਂ ਨਹੀਂ ਸਨ । ਜਿਸ ਨੂੰ ਅੱਜ ਫੈਸਲੇ ਦੀ ਲੋੜ ਹੈ ਉਸ ਨੂੰ ਘਟ ਤੋਂ ਘਟ ਦਸ ਬਾਰਾਂ ਸਾਲ ਲਗ ਜਾਂਦੇ ਹਨ ਜਾਂ ਆਦਮੀ ਉਡੀਕ ਵਿਚ ਹੀ ਚਲਾਣਾ ਕਰ ਜਾਂਦਾ ਹੈ।

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਜਿਹਨਾਂ ਨੂੰ ਅਜੇ ਬਹੁਤ ਕਾਲ ਨਹੀਂ ਹੋਇਆ ਉਹਨਾਂ ਇਸ ਕਲਜੁਗ ਦੇ ਸਮੇਂ ਅੰਦਰ ਸਤਿਜੁਗ ਕਹਿ ਲਵੋ ਜਾਂ ਰਾਮ ਰਾਜ ਚਲਾ ਕੇ ਵਿਖਾ ਦਿਤਾ ਜਿਸ ਦਾ ਨਮੂਨਾ ਅਜੇ ਵੀ ਨਾਮਧਾਰੀ ਸੰਗਤ ਅਤੇ

ਕੇਂਦਰਾਂ ਤੋਂ ਮਿਲਦਾ ਹੈ । ਸਤਿਗੁਰੂ ਰਾਮ ਸਿੰਘ ਜੀ ਨੇ ਸਾਡੀਆਂ ਸਮਾਜਿਕ ਬੁਰਾਈਆਂ ਨੂੰ ਦੂਰ ਕਰਕੇ ਸਾਨੂੰ ਧਰਮੀ ਬਣਾਇਆ ਅਤੇ ਸਾਡੇ ਮਨ ਨੂੰ ਇੰਨਾ ਬਲਵਾਨ ਕਰ ਦਿਤਾ ਕਿ ਸਾਨੂੰ ਅਮੀਰੀ ਗਰੀਬੀ ਦੀ ਪਹਿਚਾਨ ਹੀ ਭੁਲ ਗਈ ਅਤੇ ਦੇਸ਼ ਪਿਆਰ, ਗਊ ਗਰੀਬ ਦੀ ਰਖਿਆ ਦੇ ਸੁਆਰਥ ਵਿਚ ਜਕੜੇ ਗਏ ।

ਸਮਾਜਿਕ ਬੁਰਾਈਆਂ—

੧. ਲੜਕੀਆਂ ਨੂੰ ਪੈਦਾ ਹੁੰਦੇ ਹੀ ਮਾਰ ਦੇਣਾ।

੨. ਪਤੀ ਨਾਲ ਸਤੀ ਹੋਣ ਦੀ ਰਸਮ ।

੩. ਵਿਧਵਾ ਦਾ ਦੁਬਾਰਾ ਵਿਆਹ ਨਾ ਹੋਣਾ ।

੪. ਲੜਕੀਆਂ ਨੂੰ ਦਹੇਜ ਦੇਣਾ ।

੫. ਵਿਆਹ ਸ਼ਾਦੀਆਂ ਤੇ ਫਜ਼ੂਲ ਖਰਚ ਕਰਨਾ ।

੬. ਕਿਸੇ ਨੂੰ ਲੋੜ ਲਈ ਪੈਸੇ ਦੇ ਕੇ ਵਿਆਜ ਲੈਣਾ ।

੭. ਕਿਸੇ ਨਾਲ ਝਗੜੇ ਦੇ ਫਲਸਰੂਪ ਕਚਹਿਰੀ ਜਾਣਾ।

੮. ਝੂਠ ਬੋਲਣਾ ।

੯. ਕਿਸੇ ਨਾਲ ਧੋਖਾ ਕਰਨਾ ਜਾਂ ਕਿਸੇ ਦੀ ਵਸਤੂ ਗ੍ਰਹਿਣ ਕਰਨਾ ।

੧੦. ਕੁਸੰਗਤ ਕਰਨਾ ।

੧੧. ਕਿਸੇ ਕਿਸਮ ਦਾ ਨਸ਼ਾ ਕਰਨਾ ਮਾਸ ਖਾਣਾ, ਤੰਬਾਕੂ ਪੀਣਾ ਤੇ ਖਾਣਾ ।

੧੨. ਚੋਰੀ ਯਾਰੀ, ਠਗੀ, ਨਿੰਦਿਆ ਚੁਗਲੀ ਕਰਨਾ ਆਦਿ ।

ਇਹਨਾਂ ਸਭ ਬੁਰਾਈਆਂ ਨੂੰ ਦੂਰ ਕਰਕੇ ਸਾਡੇ ਵਿਚ ਧਰਮ ਪੈਦਾ ਕੀਤਾ ਤੇ ਸਾਨੂੰ ਸਿਖਾਇਆ—

੧. ਅੰਮ੍ਰਿਤ ਵੇਲੇ ਜਾਗਣਾ ।

੨. ਨਾਮ ਸਿਮਰਨ ਕਰਨਾ ।

੩. ਬਾਣੀ ਪੜ੍ਹਨਾ ।

੪. ਸਾਧ ਸੰਗਤ ਵਿਚ ਜਾਣਾ ।

੫. ਸੇਵਾ ਕਰਨਾ ।

੬. ਯਥਾ ਸਕਤ ਦਾਨ ਕਰਨਾ ।

੭. ਗਊ ਗਰੀਬ ਦੀ ਰਖਿਆ ਕਰਨੀ ।

੮. ਸੱਚ ਬੋਲਣਾ ।

੯. ਧਰਮ ਦੀ ਕਿਰਤ ਕਰਨਾ ਸਾਦਾ ਤੇ ਵੈਸ਼ਨੂੰ ਭੋਜਨ ਕਰਨਾ ।

੧੦. ਦੇਸ਼ ਸੇਵਾ ਵਿਚ ਜੁਟੇ ਰਹਿਣਾ ।

੧੧. ਸ਼ਰਨ ਆਏ ਦੀ ਲਾਜ ਪਾਲਣਾ ।

ਮੇ ਸਾਰੇ ਦੇਸ਼ ਵਿਚ ਧਰਮ ਪੈਦਾ ਹੋ ਜਾਏ ਜੋ ਦਇਆ ਤੋਂ ਉਤਪੰਨ ਹੁੰਦਾ ਹੈ। ਸਾਡੀਆਂ ਸਾਰੀਆਂ ਉਸਾਰੀ ਦੀਆਂ ਵਿਉਂਤਾਂ ਛੇਤੀ ਹੀ ਸਫ਼ਲ ਹੋ ਸਕਦੀਆਂ ਹਨ । ਸਾਡਾ ਦੇਸ਼ ਦੁਨੀਆਂ ਦੇ ਹਰ ਦੇਸ਼ ਲਈ ਇਕ ਚਾਨਣ ਮੁਨਾਰਾ ਵੀ ਬਣ ਸਕਦਾ ਹੈ। ਸੋ ਸਭ ਤੋਂ ਜ਼ਰੂਰੀ ਹੈ ਕਿ ਹਰ ਭਾਰਤੀ ਨੂੰ ਦਇਆਵਾਨ ਤੇ ਧਰਮੀ ਬਣਾਇਆ ਜਾਏ ਜਿਸ ਨਾਲ ਸਾਡੀਆਂ ਨੀਹਾਂ ਤੇ ਕੰਧਾਂ ਮਜ਼ਬੂਤ ਹੋ ਸਕਦੀਆਂ ਹਨ ਤੇ ਉਹਨਾਂ ਤੇ ਕੀਤੀ ਗਈ ਉਸਾਰੀ ਖੁਸ਼ੀਆਂ ਭਰਿਆ ਰੰਗ ਲਿਆ ਸਕਦੀ ਹੈ। ਜਿਸ ਦਾ ਲਾਭ ਹਰ ਅਮੀਰ ਗਰੀਬ ਨੂੰ ਪਹੁੰਚ ਸਕਦਾ ਹੈ ਜੋ ਕਿ ਕਾਗਜ਼ੀ ਸਕੀਮਾਂ, ਗੱਲਾਂ ਜਾਂ ਲੈਕਚਰਾਂ ਰਾਹੀਂ ਨਹੀਂ ।

ਜੇਸਨ ਸੇਲਜ਼ ਕਾਰਪੋਰੇਸ਼ਨ
੩੮੩੨/੧੦, ਸ਼ਰਧਾਨੰਦ ਮਾਰਗ,
ਦਿੱਲੀ—੧੧੦੦੦੬

## ਪਾਠਕਾਂ ਦੇ ਸਹਿਯੋਗ ਨਾਲ

ਕਾਫੀ ਸਮੇਂ ਤੋਂ ਅਖਬਾਰੀ ਬਰਾਦਰੀ ਨੂੰ ਭਾਰੀ ਮਾਲੀ ਸੰਕਟ ਤੋਂ ਲੰਘਣਾ ਪੈ ਰਿਹਾ ਹੈ । ਕਾਗਜ਼ ਸਿਆਹੀਆਂ, ਕੰਪੋਜ਼ਿੰਗ, ਪ੍ਰਿੰਟਿੰਗ, ਬਾਈਡਿੰਗ ਅਤੇ ਡਾਕ ਟਿਕਟਾਂ ਦੀਆਂ ਕੀਮਤਾਂ ਦੇ ਦਰ ਕਈ ਗੁਣਾਂ ਚੜ੍ਹ ਜਾਣ ਕਰਕੇ ਮੁਕਾਬਲੇ ਦੇ ਸਭ ਹੀਲੇ ਬੇਕਾਰ ਹੋ ਗਏ ਹਨ । ਸਭ ਅਖਬਾਰਾਂ ਅਤੇ ਰਸਾਲੇ ਵਾਲਿਆਂ ਨੂੰ ਆਪਣੇ ਪਰਚਿਆਂ ਦੀਆਂ ਕੀਮਤਾਂ ਵਧਾਉਣੀਆਂ ਪਈਆਂ ਹਨ ।

ਬੜੇ ਚਿਰ ਤੋਂ ਇਸ ਸੰਕਟ ਵਿਰੁਧ ਲੜਦਿਆਂ ਹੋਇਆਂ ਸਾਡਾ ਇਹ ਜਤਨ ਰਿਹਾ ਹੈ ਕਿ 'ਵਰਿਆਮ' ਦੀ ਕੀਮਤ ਚੰਦੇ ਅਤੇ ਇਸ਼ਤਿਹਾਰਾਂ ਦੇ ਦਰਾਂ ਵਿਚ ਵਾਧਾ ਨਾ ਕੀਤਾ ਜਾਵੇ । ਪਰ ਹੁਣ ਪਾਣੀ ਸਿਰ ਤੋਂ ਲੰਘ ਜਾਣ ਕਰਕੇ ਅਸੀਂ ਮਜਬੂਰ ਹੋਏ ਹਾਂ ਕਿ ਪਾਠਕਾਂ ਦੇ ਸਹਿਯੋਗ ਨਾਲ ਕੁਝ ਉਪਰਾਲਾ ਕੀਤਾ ਜਾਵੇ । ਵਰਿਆਮ ਨੂੰ ਜੀਉਂਦਾ ਰਖਣ ਲਈ ਇਹ ਜ਼ਰੂਰੀ ਹੋ ਗਿਆ ਹੈ ਕਿ ਇਸ ਦੀ ਕੀਮਤ ਦੋ ਰੁਪਏ ਪ੍ਰਤੀ ਕਾਪੀ ਕਰ ਦਿਤੀ ਜਾਵੇ, ਅਤੇ ਵਾਰਸ਼ਕ ਚੰਦਾ ਫਿਲਹਾਲ 20/- ਰੁਪੈ ਕਰ ਦਿਤਾ ਜਾਵੇ । ਆਸ ਹੈ ਪਾਠਕ ਸਾਡੇ ਨਾਲ ਸਹਿਯੋਗ ਕਰਨਗੇ ।

ਵਸੋਂ ਬਾਹਰੇ ਕਾਰਨਾਂ ਕਰਕੇ ਇਹ ਅੰਕ ਭਾਵੇਂ ਕੁਝ ਲਿੱਜਾ ਹੈ ਪਰ ਅਗਲੇ ਅੰਕਾਂ ਵਿਚ ਅਸੀਂ ਇਹ ਕਸਰ ਕਢਣ ਵਲ ਅਗ੍ਰਸਰ ਹਾਂ ।

—ਮੈਨੇਜਰ

ਸਿਲਸਲੇਵਾਰ

# ਬੀਤੇ ਦੀਆਂ ਪੈੜਾਂ

—ਪ੍ਰੀਤਮ ਸਿੰਘ ਕਵੀ

(ਲੜੀ ਜੋੜਨ ਲਈ ਅਗਸਤ ੧੯੮੨ ਅੰਕ ਵੇਖੋ)

**੧੮ ਫਰਵਰੀ ੧੯੭੮ ਸ਼ਨੀਵਾਰ**
**ਭਰਤਪੁਰ**
**ਨਟ ਬੋਲਟ ਫੈਕਟਰੀ :**

ਰਾਤੀਂ ਅਸਾਂ ਆਪਣੇ ਮਿੱਤਰ ਹੰਸਪਾਲ ਨਾਲ ਉਸਦੀ ਫੈਕਟਰੀ ਬਾਰੇ ਜਾਣਕਾਰੀ ਲਈ। ਇਹ ਫੈਕਟਰੀ ੧੯੭੩ ਵਿਚ ਸ਼ੁਰੂ ਕੀਤੀ ਗਈ। ਪਹਿਲੀ ਫੈਕਟਰੀ ੪ ਏਕੜ ਜਗਹ ਵਿਚ ਹੈ। ਦੂਜੀ ਜੋ ਪਿਛਲੇ ਸਾਲ ਨਵੀਂ ਖਰੀਦੀ ਹੈ ਉਹ ਅੱਧੇ ਏਕੜ ਵਿਚ ਹੈ। ਇਸ ਫੈਕਟਰੀ ਵਿਚ ਪ ਸੂਤ ਤੋਂ ਸਵਾ ਇੰਚ ਮੁਟਾਈ ਦੇ ਕਰੀਬ ੨੫੦ ਕਿਸਮਾਂ ਤੋਂ ਕੁਝ ਵੱਧ ਬੋਲਟ ਬਣਦੇ ਹਨ, ਜਿਨ੍ਹਾਂ ਦੇ ਸਿਰੇ ਗੋਲ, ਛਿਨੁਕਰੇ ਬਣਾਏ ਜਾਂਦੇ ਹਨ। ਰੋਜ਼ਾਨਾ ੫ ਤੋਂ ੭ ਟਨ ਤਕ ਮਾਲ ਤਿਆਰ ਹੁੰਦਾ ਹੈ। ਇਹ ਸਾਰਾ ਮਾਲ ਅਮਰੀਕਾ ਪਹੁੰਚਦਾ ਹੈ।

ਵੱਡੀ ਫੈਕਟਰੀ ਵਿਚ ਦੋ ਮਸ਼ੀਨਾਂ ਹਨ ਜੋ ਸਰੀਏ ਨੂੰ ਸਿੱਧਾ ਤੁੱਕ ਕਰਦੀਆਂ ਹਨ। ਇਹ ਇਕ ਪਰਕਾਰ ਦਾ ਬਾਰਾ ਹੈ ਜਿਸ ਵਿਚੋਂ ਲੰਘਦਾ ਸਰੀਆ ਇੱਛਤ ਮੁਟਾਈ ਵਿਚ ਹੁੰਦਾ ਚਲਾ ਜਾਂਦਾ ਹੈ। ਦੋ ਮਸ਼ੀਨਾਂ ਇਸ ਨੂੰ, ਲੁੜੀਂਦੇ ਸਾਈਜ਼ ਵਿਚ ਕਟਦੀਆਂ ਹਨ। ਦੋ ਮਸ਼ੀਨਾਂ ਹੀ ਇਨ੍ਹਾਂ ਦੇ ਸਿਰੇ ਸਾਫ ਤੇ ਬਰਾਬਰ ਕਰਦੀਆਂ ਹਨ। ਫਿਰ ਤਰਤੀਬ ਵਿਚ ਚਾਰ ਭੱਠੀਆਂ ਆਉਂਦੀਆਂ ਹਨ ਜੋ ਮਿੱਟੀ ਦੇ ਤੇਲ ਨਾਲ, ਸਟੋਵ ਵਾਂਗ ਜਲਦੀਆਂ, ਕੱਟੇ ਟੁਕੜਿਆਂ ਦਾ ਇਕ ਸਿਰਾ ਲਾਲ ਕਰੀ ਜਾਂਦੀਆਂ, ਫਿਰ ਦੋ ਪ੍ਰੈਸਾਂ ਵਿਚ ਲਾਲ ਸਿਰਿਆਂ ਨੂੰ ਡਾਈਆਂ ਗੋਲ ਚੌਨੁਕਰੇ ਜਾਂ ਛਿਨੁਕਰੇ ਬਣਾਈ ਜਾਂਦੀਆਂ ਹਨ। ਏਥੋਂ ਅੱਗੇ ਚਾਰ ਮਸ਼ੀਨਾਂ ਪੇਚ ਪਾਣ ਵਾਲੀਆਂ ਹਨ।

ਫਿਰ ਇਹਨਾਂ ਬੋਲਟਾਂ ਨੂੰ ਤੇਲ ਨਾਲ ਸਾਫ ਕਰਕੇ, ਵਿਸ਼ੇਸ਼ ਕਾਗਜ਼ਾਂ ਵਿਚ ਪੈਕ ਕਰਕੇ ਪੇਟੀ-ਬੰਦ ਕੀਤਾ ਜਾਂਦਾ ਹੈ। ੨੫,੦੦,੦੦੦ ਰੁਪੈ ਦੀਆਂ ਮਸ਼ੀਨਾਂ ਵਡੀ ਫੈਕਟਰੀ ਵਿਚ ਕੰਮ ਕਰ ਰਹੀਆਂ ਹਨ। ਅਤੇ ਇਹ ਸਾਰੀਆਂ ਮਸ਼ੀਨਾਂ ਲੁਧਿਆਣੇ ਦੀਆਂ ਤਿਆਰ ਕੀਤੀਆਂ ਹੋਈਆਂ ਹਨ, ਫੈਕਟਰੀ ਵਿਚ ਕੇਵਲ ਦੋ ਮਸ਼ੀਨਾਂ ਵਿਦੇਸ਼ੀ ਹਨ ਇਕ ਇੰਗਲੈਂਡ ਦੀ ਤੇ ਜਰਮਨੀ ਜਾਂ ਅਮਰੀਕਾ ਦੀ ਬਣੀ ਹੋਈ ਹੈ।

ਦੂਜੀ ਫੈਕਟਰੀ ਵਿਚ ਕੱਲ ਦਾ ਅਖੰਡ ਪਾਠ ਜਾਰੀ ਹੈ। ਹੰਸਪਾਲ ਨੇ ਦਸਿਆ ਕਿ ਉਨ੍ਹਾਂ ਦਾ ਗੈਰ ਨਾਮਧਾਰੀ ਭਾਈਵਾਲ ਸ: ਕ੍ਰਿਪਾਲ ਸਿੰਘ ਉਨ੍ਹਾਂ ਦੇ ਨਾਮਧਾਰੀ ਪਣ ਦਾ ਸਤਿਕਾਰ ਰਖਦਿਆਂ ਨਾ ਫੈਕਟਰੀ-ਦਫਤਰ ਵਿਚ ਸ਼ਰਾਬ ਰਖਦਾ ਜਾਂ ਪੀਂਦਾ ਨਾ ਏਥੋਂ ਦੇ ਫਰਿੱਜ ਵਿਚ ਅੰਡੇ ਜਾਂ ਮੀਟ ਆਦਿ ਲਿਆਕੇ ਰਖਦਾ ਹੈ। ਆਮ ਕਰਕੇ ਉਨਦੀ ਰਿਹਾਇਸ਼ ਸ਼ਹਿਰ ਦੇ ਕਿਸੇ ਉਮਦਾ ਹੋਟਲ ਵਿਚ ਹੁੰਦੀ ਹੈ।

ਫੈਕਟਰੀ ਦੇ ਨਾਲ ਹੀ ਵੱਡਾ ਦਫਤਰ ਹੈ। ਫੈਕਟਰੀ ਦਾ ਨਾਅ ਹੈ: ਸਟੈਂਡਰਡ ਫਾਸਟਨਰਜ਼, ਪ੍ਰਾਈਵੇਟ, ਲਿਮਟਿਡ। ਦਫਤਰ ਵਧੀਆ ਹੈ (ਇਸ ਦੇ ਨਾਲ ਬੋਰਡ ਰੂਮ ਡਾਈਨਿੰਗ ਹਾਲ, ਰਸੋਈ, ਬਾਥ ਰੂਮ ਆਦਿ ਹਨ)। ਦਫਤਰ ਸਾਹਮਣੇ ਬਹੁਤ ਮਿਹਨਤ ਨਾਲ ਘਾਹ ਕਿੱਤਾ ਤਿਆਰ ਕੀਤਾ ਗਿਆ ਹੈ।

**੧੯ ਫਰਵਰੀ ੧੯੭੮, ਐਤਵਾਰ**
**ਭਰਤਪੁਰ (ਰਾਜਸਥਾਨ)**
**ਪ੍ਰੀਤਮ ਦੀ ਬਾਤ**

ਸਵੇਰੇ ਹੰਸਪਾਲ ਤੋਂ ਸੁਣਿਆਂ ਕਿ ਸਤਿਗੁਰੂ ਜੀ ੨੧-੨-੭੮ ਨੂੰ ਬੈਂਕੋਕੋਂ ਦਿੱਲੀ ਪਰਤ ਰਹੇ ਹਨ। ਚਾਅ ਚੜ੍ਹ ਗਿਆ ਕਿ ੨੭ ਨੂੰ ਦਰਸ਼ਨ ਕਰਨ ਦੀ ਥਾਂ ੬ ਦਿਨ ਪਹਿਲਾਂ ਹੀ ਪ੍ਰੀਤਮ ਸਤਿਗੁਰੂ ਦੇ ਚਰਨ ਪਰਸ ਸਕਾਂਗੇ।

**ਬਰਡ ਸੈਂਕਚਰੀ**

ਸ਼ਨ ਨ ਪਾਣੀ ਕਰਕੇ ਸਵੇਰੇ ਸਵੇਰੇ ਭਰਤਪੁਰ ਦੀ ਪ੍ਰਸਿੱਧ ਜੰਗਲੀ-ਝੀਲ "ਬਰਡ ਸੈਂਕਚਰੀ" ਵੇਖਣ ਨੂੰ ਗਏ। ੨੫ ਮੀਲ ਵਿਚ ਜੰਗਲਾਂ ਤੇ ਝੀਲ ਦਾ ਇਹ ਇਲਾਕਾ ਨਵੰਬਰ ਦੇ ਮਹੀਨੇ ਤੋਂ ਹੀ ਵਿਦੇਸ਼ੀਆਂ ਪੰਛੀਆਂ ਦੀ ਕ੍ਰੀੜਾ-ਸਥਾਨ ਬਣ ਜਾਂਦਾ ਹੈ। ਸਰਦੀਆਂ ਦਾ ਮੌਸਮ ਝੀਲ ਵਿਚ ਤਰਦਿਆਂ ਰੁੱਖਾਂ ਤੇ ਆਲ੍ਹਣੇ ਪਾ ਅੰਡੇ ਦਿੰਦਿਆਂ ਸੇਂਦਿਆਂ ਤੇ ਨਵੇਂ ਬੱਚਿਆਂ ਨੂੰ ਟ੍ਰੇਨਿੰਗ ਦਿੰਦਿਆਂ ਬਤੀਤ ਕਰਦੇ ਹਨ। ਸਾਇਬੇਰੀਆ ਤਕ ਦੇ ਪੰਛੀ ਏਥੇ ਪਹੁੰਚਦੇ ਹਨ।

ਸਵੇਰ ਦੇ ਸੂਰਜ ਦੀਆਂ ਕਿਰਨਾਂ, ਥੋੜੇ-ਥੋੜੇ, ਖਲੋਤੇ ਪਾਣੀ ਤੇ ਪੈਂਦੀਆਂ, ਸ਼ੀਸ਼ੇ ਵਾਂਗ ਝੀਲ ਨੂੰ ਚਮਕਾ ਰਹੀਆਂ ਸਨ। ਮੁਰਗਾਬੀਆਂ, ਸਨੇਕ ਬਰਡ, ਸਪੂਨ ਬਿੱਲ ਆਦਿ ਕੁਝ ਪੰਛੀ ਥਾਂ ਪਰ ਥਾਂ ਬੈਠੇ, ਤਰਦੇ, ਖੰਭ ਸਵਾਰਦੇ ਨਜ਼ਰ ਪੈ ਰਹੇ ਹਨ : ਰੁੱਖ ਸੁੱਕੇ ਹਰੇ ਏਧਰ ਓਧਰ ਦਿਸਦੇ ਹਨ। ਵਿਸ਼ਾਲ ਪਾਣੀ ਨੂੰ ਵਖ ਵਖ ਖੇਤਰਾਂ ਵਿਚ ਵੰਡਿਆ ਹੋਇਆ ਹੈ।

ਬਹਰ ਸੈਂਕਚਰੀ ਵਿਚ ਹਰੇ ਰੰਗ ਦੇ ਮਕਾਨ ਉਸਾਰ ਕੇ ਪ੍ਰਬੰਧਕ ਅਦਾਰਾ ਦਫਤਰੀ ਤੇ ਜਲਪਾਣ ਦੀ ਸੇਵਾ ਕਰਦਾ ਹੈ। ਹੁਣ ਰੈਸਟੋਰੈਂਟ ਵੀ ਤਿਆਰ ਹੋ ਗਿਆ ਹੈ। ਸਭਨਾਂ ਦਾ ਰੰਗ ਹਰਾ ਹੈ। ਏਥੇ ਝੀਲ ਵਿਚ ਮਨ ਬਹਿਲਾਵੇ ਲਈ ਕਿਸ਼ਤੀਆਂ ਵੀ ਹਨ।

ਬਹੁਤੇ ਪੰਛੀ ਨਾ ਹੋਣ ਕਰਕੇ ਵਿਸ਼ੇਸ਼ ਆਕਰਸ਼ਣ ਨਹੀਂ ਲਗਾ।

## ਅਖੰਡ ਪਾਠ ਦਾ ਭੋਗ

੯.੩੦ ਵਜੇ ਝੀਲ ਤੋਂ ਪਰਤੇ। ਪਾਠ ਵਾਲੀ ਜਗਹ ਤੇ ਪਹੁੰਚੇ। ੧੦ ਵਜੇ ਭੋਗ ਪੈਣਾ ਸ਼ੁਰੂ ਹੋਇਆ। ਉਪਰੰਤ ਗੁਰਦੇਵ ਸਿੰਘ-ਹਰਭਜਨ ਸਿੰਘ ਨੇ ਤਿੰਨ ਸ਼ਬਦ ਪੜੇ। ਤਿਨ੍ਹਾਂ ਨੂੰ ਸ਼ਹਿਰੋਂ ਆਏ ਵਿਸ਼ੇਸ਼ ਪ੍ਰਾਹੁਣਿਆਂ ਬੜਾ ਪਸੰਦ ਕੀਤਾ। ਨਾਮਧਾਰੀਆਂ ਦੀ ਪਾਠ ਮਰਿਆਦਾ ਤੇ ਮੈਂ ਵੀ ਚੰਦ ਮਿੰਟ ਬੋਲਿਆ।

ਅਖੰਡ ਪਾਠ ਕਰਣ ਵਾਲਿਆਂ ਵਿਚ ਭੈਣੀ ਸਾਹਿਬ ਤੋਂ ਬਾਬਾ ਰਾਮ-ਰਾਮ, ਦਿੱਲੀਓਂ ਸੰਤ ਸਵਰਨ ਸਿੰਘ ਸੋਧੀ, ਸੰਤ ਸਵਰਨ ਸਿੰਘ ਲੰਮੀ ਦਾੜ੍ਹੀ, ਸੰਤ ਸੁਖਦਰਸ਼ਨ ਸਿੰਘ ਸੰਤ ਸਤਿਨਾਮ ਸਿੰਘ ਆਦਿ ਹੋਰ ਕਈ ਸਰੀਰ ਸਨ।

ਸ਼ਾਮ ਨੂੰ ਹੰਸਪਾਲ ਨਾਲ ਹੀ ਕਾਰ ਤੇ ਅਸੀਂ ਦਿੱਲੀ ਵਾਪਸ ਆਏ।

## ਅਸ਼ੋਕਾ ਹੋਟਲ ਵਿਚ

੭-੩੦ ਸ਼ਾਮੀ ਗੁਰਦੇਵ ਹਰਭਜਨ ਸਿੰਘ ਤੇ ਲੇਖਕ ਭਾਰਤ ਦੇ ਪ੍ਰਸਿੱਧ ਤੇ ਬਹੁਤ ਵਡੇਰੇ ਅਸ਼ੋਕਾ ਹੋਟਲ ਦੇ ਥੀਏਟਰ ਹਾਲ ਵਿਚ ਪਹੁੰਚੇ। ਸਾਡੇ ਜਾਂਦਿਆਂ ਨੂੰ ਕੁਮਾਰੀ ਰੱਸਿਕਾ ਭਰਤ ਨਾਟਿਅਮ ਨ੍ਰਿਤ ਪੇਸ਼ ਕਰ ਰਹੀ ਸੀ। ਪਿੱਠ ਪਿੱਛੇ ਵੂੰਗਵੀਂ ਧੋਤੀ, ਜਾਮਣੂੰ ਰੰਗੇ ਬਸਤਰ, ਕੋਰ ਸੁਨਹਿਰੀ, ਹਰੀਆਂ ਚੂੜੀਆਂ ਦੋਹੀਂ ਹਥੀਂ, ਸਿਰ ਅਤੇ ਗੁਤਨੀ ਸਫੇਦ ਫੁੱਲਾਂ ਨਾਲ ਕੱਜੇ, ਤੇਜ਼ ਤੇ ਸੁਰਮੀਲੀਆਂ ਹਰਨ-ਅਖੀਆਂ। ੩੫-੪੦ ਫੁਟ ਮੰਚ ਦੇ ਇੰਜ ਮੇਲ੍ਹਦੀ ਖੇਲ੍ਹਦੀ ਤੇ ਚੁੰਗੀਆਂ ਭਰਦੀ ਜਿਵੇਂ ਮ੍ਰਿਗੀਆ ਹੋਵੇ, ਮੋਰਨੀ ਹੋਵੇ ਤੇ ਜਾਂ ਕੋਈ ਮੋਹਣੀ ਅਵਤਾਰ।

ਇਕ ਇਕ ਗਿੱਟੇ ਤੇ ਤਿੰਨ-ਪਾਲਾ ਘੁੰਘਰੂ ਪਟਾ ਹੈ। ਘੁੰਘਰੂਆਂ ਦੀ ਛਣਕਾਰ ਹਾਲ ਵਿਚ ਗੂੰਜ ਰਹੀ ਹੈ। ਪਰ ਛੇਤੀ ਹੀ ਉਹ ਭਾਵ ਨ੍ਰਿਤ ਵਿਚ ਮਹਵ ਹੋ ਗਈ ਹੈ। ਭਾਵ ਨ੍ਰਿਤ ਵਿਚ ਨਚਦੇ ਪੈਰਾਂ ਦਾ ਕੰਮ ਥੋੜਾ, ਹੱਥਾਂ, ਬਾਹਾਂ ਤੇ ਪਿੰਡੇ ਦੀ ਲਚਕ-ਮਚਕੋੜ ਦਾ ਕੰਮ ਵਧ ਜਾਂਦਾ ਹੈ।

ਕੁਝ ਲੋਕ ਨ੍ਰਿਤ ਨੂੰ ਅੱਯਾਸ਼ੀ ਦਾ ਭਾਗ ਮੰਨਦੇ ਹੋਣਗੇ। ਮੇਰਾ ਅਨੁਭਵ ਹੈ ਕਿ ਸ਼ਾਸਤਰੀ ਨ੍ਰਿੱਤ ਪੱਧਤੀ ਵਿਚ ਐਸਾ ਕੁਛ ਨਹੀਂ ਹੁੰਦਾ। ਵਕਤਾ ਪਰਨਾਂ ਦੇ ਬੋਲ ਪੜ ਰਿਹਾ ਹੁੰਦਾ ਜਾਂ ਭਗਵਾਨ ਰਾਮ ਕ੍ਰਿਸ਼ਨ ਦੀ ਲੀਲਾ ਦੇ ਕਬਿੱਤ-ਸਵੈਯੇ, ਸ ਜ਼ਿਦੇ ਇਕ ਸੁਰ ਮੰਡਲ ਸਿਰਜੀ ਰਖਦੇ ਅਤੇ ਨ੍ਰਿਤਕਾਰਾ ਸ਼ਬਦਾਂ ਅਨੁਕੂਲ, ਉਨ੍ਹਾਂ ਦੇ ਭਾਵਾਂ ਅਨੁਸਾਰ ਸਰੀਰ-ਅੰਗਾਂ ਦਾ ਪ੍ਰਦਰਸ਼ਨ ਕਰਦੀ ਨਚਦੀ ਰਹਿੰਦੀ ਹੈ।

## ਉਸਤਾਦ ਦਾ ਸਰੋਦ

ਹਾਲ ਵਿਚ ਹਜ਼ਾਰ ਤੋਂ ਵੱਧ ਵਿਅਕਤੀ ਹੋਣਗੇ। ਪਰਸੋਂ ਨਾਲੋਂ ਕਈ ਗੁਣਾਂ ਜ਼ਿਆਦਾ। ਅੱਜ ਜਿੱਥੇ ਰੱਸਿਕਾ ਦਾ ਨਾਚ ਆਕਰਸ਼ਕ ਸੀ ਓਥੇ ਉਸਤਾਦ ਅਮਜਦ ਅਲੀ ਖਾਂ ਦਾ ਸਰੋਦ ਵਾਦਨ ਵੀ ਖਿਚ ਰਖਦਾ ਸੀ। ੯-੩੦ ਵਜੇ ਖਾਂ ਸਾਹਿਬ ਨੇ ਸਰੋਦ ਵਜਾਣਾ ਸ਼ੁਰੂ ਕੀਤਾ। ਨਾਮਧਾਰੀ ਪੁਸ਼ਾਕ ਵਾਲਾ ਉਨ੍ਹਾਂ ਦਾ ਚਹੇਤਾ ਸ਼ਾਗਿਰਦ ਪਿਛੇ ਤਾਨਪੂਰਾ ਛੇੜਨ ਜਾ ਬੈਠਾ। ਸਟੇਜ ਆਪਣਾ ਆਪਣਾ ਜਾਪਦਾ ਸੀ।

ਸਤਿਗੁਰਾਂ ਦੀ ਕ੍ਰਿਪਾ ਨਾਲ ਗੁਰਦੇਵ-ਹਰਭਜਨ ਭਾਰਤ ਦੇ ਨੰਬਰ ਇਕ ਸੰਗੀਤ ਕਲਾਕਾਰਾਂ ਦੇ ਚਹੇਤੇ ਅਤੇ ਨੰਬਰ ਦੋ ਗਵਈਆਂ ਤੇ ਚੰਗਾ ਪ੍ਰਭਾਵ ਰਖਦੇ ਹਨ। ਅਮਜਦ ਜੀ ਨਾਲ ਤਬਲੇ ਤੇ ਸੰਗਤ ਤਬਲਾ-ਸਮ੍ਰਾਟ ਪੰ: ਸਾਮਤਾ ਪ੍ਰਸਾਦ ਕਰ ਰਹੇ ਹਨ। ਕੋਮਲ, ਚਪਲ ਤੇ ਭਾਂਤ ਭਾਂਤ ਦੀਆਂ ਗਤਾਂ ਵਜਾਂਦੇ ਸਾਮਤਾ ਸਰੋਤਿਆਂ ਨੂੰ ਆਨੰਦਿਤ ਕਰ ਰਹੇ ਹਨ। ਸਰੋਦ ਤੇ ਚਲਦੇ ਜਾਵੇ ਦੇ ਸਟਰੋਕ, ਤਾਰ ਤੇ ਘਸੀਟੀਦੀਆਂ ਕੋਮਲ ਤੇ ਕਮਾਦੀਆਂ ਉਂਗਲਾਂ, 'ਲਲਿਤਾ

ਧੁਨੀਂ ਵਜਾ ਰਹੀਆਂ ਹਨ। ਖਾਂ ਸਾਹਿਬ ਨੇ, ਅੰਤ ਉਤੇ ਰਾਗ ਮਾਲਾ ਵਜਾ ਕੇ ਸਰੋਤਿਆਂ ਨੂੰ ਮੁਗਧ ਕੀਤਾ।

ਰਾਤੀਂ ੧੨ ਵਜੇ ਹੀ ਘਰ ਪਰਤੇ।

**੨੧ ਫਰਵਰੀ ੧੯੭੮ ਮੰਗਲਵਾਰ**
**ਨਵੀਂ ਦਿੱਲੀ**
**ਤਾਰੀਖ ਅੱਗੇ ਪਈ**

ਸ: ਹਰਵਿੰਦਰ ਸਿੰਘ ਨੂੰ ਮਿਲਿਆਂ ਪਤਾ ਲਗਾ ਕਿ ਸਤਿਗੁਰੂ ਜੀ ਦਾ ਫੋਨ ਆਇਆ ਹੈ ਕਿ ਆਪ ੨੪-੨-੭੮ ਨੂੰ ਬਾਈ ਦੇਸ਼ ਪਰਤ ਰਹੇ ਹਨ। ਸੰਤ ਗੁਰਦੀਪ ਸਿੰਘ ਸੱਤਰ ਰਮੇਸ਼ ਨਗਰ ਤੋਂ ਮਾਲੂਮ ਹੋਇਆ ਕਿ ਸੰਗੀਤ ਸਿਖਦੇ ਬੱਚਿਆਂ ਤੇ ਉਸਤਾਦ ਹਰਭਜਨ ਸਿੰਘ ਵਾਸਤੇ ੨੨-੨-੭੮ ਲਈ ਬਨਾਰਸ ਜਾਣ ਵਾਸਤੇ ਸੀਟਾਂ ਬੁਕ ਸਨ। ਬਨਾਰਸ ਵਿਚ ਸ੍ਰੀ ਕਿਸਨ ਮਹਾਰਾਜ ਪ੍ਰਸਿਧ ਤਬਲਾਵਦਕ ਦੇ ਲੜਕੇ ਪੂਰਣ ਮਹਾਰਾਜ ਨੇ ਕਿਸੇ ਸੰਗੀਤ ਮੰਚ ਦਾ ਉਦਘਾਟਨ ਸ੍ਰੀ ਸਤਿਗੁਰੂ ਜੀ ਪਾਸੋਂ ਕਰਵਾਣਾ ਹੈ।

੨੫-੨-੧੯੭੮ ਨੂੰ ਗੁਰਦੇਵ ਸਿੰਘ ਸਰੋਦ ਤੇ ਪ੍ਰੀਤਮ ਸਿੰਘ ਕਵੀ ਨੇ ੨ ਵਜੇ ਦੁਪਹਿਰੇ ਕਾਸ਼ੀ ਵਿਸ਼ਵ ਨਾਥ ਐਕਸਪ੍ਰੈਸ ਫੜਨੀ ਹੈ। ਬਨਾਰਸ ਵਿਚ ਸਤਿਗੁਰੂ ਜੀ ਦੇ ਦਰਸ਼ਨ ਕਰਨ ਅਤੇ ਪੂਰਣ ਮਹਾਰਾਜ ਦੇ ਪ੍ਰੋਗਰਾਮ ਵਿਚ ਸ਼ਾਮਲ ਹੋਣ ਲਈ।

**੨੨ ਫਰਵਰੀ ੧੯੭੮ ਬੁਧਵਾਰ**
**ਨਵੀਂ ਦਿੱਲੀ**
**ਬਨਾਰਸ ਨੂੰ ਚਲੇ**

ਦਿੱਲੀ ਵਿਚ ਸੰਗੀਤ ਸਿਖਦੇ ਬੱਚੇ ਮੋਹਣ ਸਿੰਘ, ਸੁਖਦੇਵ ਸਿੰਘ, ਸੁਰਿੰਦਰ ਅਤੇ ਅਮ੍ਰਿਤਸਰੋਂ (ਖਾਪੜ ਖੇੜੀ ਤੋਂ) ਆਇਆ ਬਲਜੀਤ ਸਿੰਘ ਹਰਭਜਨ ਸਿੰਘ ਉਸਤਾਦ ਦੀ ਅਗਵਾਈ ਹੇਠ ਕਾਸ਼ੀ ਵਿਸ਼ਵ ਨਾਥ ਐਕਸ ਪ੍ਰੈਸ ਦੁਆਰਾ ਬਨਾਰਸ ਲਈ ਚਲ ਪਏ।

**੨੪ ਫਰਵਰੀ ੧੯੭੮ ਸ਼ੁਕਰਵਾਰ**
**ਨਵੀਂ ਦਿੱਲੀ**

ਸਤਿਗੁਰੂ ਜੀ ਦਾ, ਦਿੱਲੀ ਆਮਦ ਦਾ ਦਿਨ ਹੈ। ਨਾਮਧਾਰੀ ਕਨਸੋਆਂ ਲੈਂਦੇ ਫਿਰਦੇ ਹਨ: ਸਤਿਗੁਰੂ ਜੀ ਕਦੋਂ ਕੁ ਆਉਣਗੇ। ਪਤਾ ਲਗਾ ਹੈ ਕਿ ਸਤਿਗੁਰੂ ਜੀ ਬੈਂਕੋਕ ਤੋਂ ਉੱਡ ਰਾਤੀਂ ੧੧ ਵਜੇ ਪਾਲਮ ਏਅਰ ਪੋਰਟ ਤੇ ਪਹੁੰਚ ਰਹੇ ਹਨ। ਅਤੇ ੨੫ ਨੂੰ ਸਵੇਰੇ ਸਵੇਰੇ ਬਨਾਰਸ ਲਈ ਹਵਾਈ ਸਫ਼ਰ ਕਰਨਗੇ।

ਪਤਾ ਲਗਾ ਹੈ ਕਿ ਠਾਕਰ ਜੀ ਵਡੇ, ਛੋਟੇ, ਬੀਬਾ ਜੀ, ਨਰਿੰਦਰ ਜੀ, ਸ਼ੇਰ ਸਿੰਘ ਸੰਠ ਤੇ ਉਹਦੀ ਪਤਨੀ ਚਰਨ, ਚਰਨ ਸਿੰਘ ਚੰਨੀ (ਜੰਮੂ ਤੋਂ) ਤੇ ਉਹਦੀ ਪਤਨੀ ਦੀਪੀ, ਭਾਈ ਨਿਹਾਲ ਸਿੰਘ (ਤਬਲਾ ਵਾਦਨ ਦਾ ਉਸਤਾਦ) ਅੱਜ ਹੀ ਬਨਾਰਸ ਜਾਣ ਦੀਆਂ ਤਿਆਰੀਆਂ ਵਿਚ ਹਨ। ਮੈਨੂੰ ਵੀ ਨਾਲ ਚਲਣ ਲਈ ਸੁਨੇਹੇ ਮਿਲ ਰਹੇ ਹਨ। ਸ: ਹਰਮੀਤ ਸਿੰਘ ਢੱਡਾ ਰੇਲਵੇ ਅਧਿਕਾਰੀਆਂ ਨਾਲ ਸੀਟਾਂ ਦੀ ਬੁਕਿੰਗ ਵਾਸਤੇ ਕਈ ਦਿਨਾਂ ਤੋਂ ਵਿਅਸਤ ਹੈ।

੧-੩੦ ਵਜੇ ਪਤਾ ਲਗਾ ਕਿ ਉਪਰੋਕਤ ਸਾਰਾ ਜੱਥਾ ਠੀਕ ਤਰ੍ਹਾਂ ਗੱਡੀ ਤੇ ਚੜ੍ਹ ਗਿਆ ਹੈ।

**੨੫ ਫਰਵਰੀ ੧੯੭੮ ਸ਼ਨੀਵਾਰ**
**ਨਵੀਂ ਦਿੱਲੀ**
**ਖੁਸ਼ ਆਮਦੀਦ**

ਹਰਵਿੰਦਰ ਸਿੰਘ ਹੁਰਾਂ ਨੂੰ ਮਿਲਿਆਂ ਜਾਣਕਾਰੀ ਮਿਲੀ ਕਿ ਸਤਿਗੁਰੂ ਜੀ ਦਾ ਜਹਾਜ਼ ਰਾਤੀਂ ੧੧ ਵਜੇ ਤਕ ਪਾਲਮ ਪਹੁੰਚ ਗਿਆ। ਸ੍ਰੀ ਸਤਿਗੁਰੂ ਜੀ, ਸ੍ਰੀ ਮਾਤਾ ਜੀ, ਸ੍ਰੀ ਪੂਰਬਾ ਤੇ ਸ: ਸੁਰਿੰਦਰ ਸਿੰਘ ਉਸ ਵਿਚੋਂ ਬਾਹਰ ਆ ਕੇ ਕਸਟਮ ਹਾਲ ਚੋਂ ਬਾਹਰ ਆਏ ਤਾਂ ਸੁਆਗਤ ਕਖ਼ਸ਼ ਵਿਚ ਲਗਭਗ ਤਿੰਨ ਦਰਜਨ ਵਿਅਕਤੀ ਸਤਿਕਾਰ ਦੇਣ ਲਈ ਹਾਜ਼ਰ ਸਨ।

ਸਤਿਗੁਰੂ ਜੀ ਪਰਮ ਪ੍ਰਸੰਨ ਸਨ। ਹੰਸਪਾਲ ਨੇ ਦੱਸਿਆ ਕਿ ਸ੍ਰੀ ਹਜ਼ੂਰ ਨੂੰ ਬੈਂਕੋਕ, ਹਿਜ਼ ਐਕਸੀਲੈਂਸੀ ਡਾ: ਸੁਚਾਟ ਦੇ ਪ੍ਰੋਗਰਾਮ ਤੇ ਪਹੁੰਚਿਆਂ ਮੇਰਾ (ਕਵੀ) ਵੀ ਬਾਰ ਬਾਰ ਖਿਆਲ ਆਇਆ। ਸਤਿਗੁਰੂ ਜੀ ਦਾ ਸੁਆਗਤ ਓਥੇ ਲਾ ਮਿਸਾਲ ਸੀ। ਹਰਵਿੰਦਰ ਸਿੰਘ ਹੁਰਾਂ ਉਹ ਤਿੰਨ ਐਲਬਮਾਂ ਮੈਨੂੰ ਵਖਾਈਆਂ ਜੋ ਸਤਿਗੁਰੂ ਜੀ ਦੇ ਡਾ: ਸੁਚਾਟ ਦੀ ਕਾਲੋਨੀ ਵਿਚ ਗਿਆਂ ਸੁਆਗਤ ਸਤਿਕਾਰ ਸੰਬੰਧੀ ਤਿਆਰ ਕੀਤੀਆਂ ਰੰਗੀਨ ਫੋਟੋ ਨਾਲ ਸੁਸੱਜਿਤ ਸਨ। ਪ੍ਰੋਗਰਾਮ ਤੋਂ ਤੀਜੇ ਦਿਨ ਤਕ ਸਾਰੀ ਤਿਆਰੀ ਕਰਕੇ,

ਫੋਟੋ ਪ੍ਰਿੰਟਾਂ ਐਲਬਮਾਂ ਵਿਚ ਸਜਾ ਕੇ ਸਤਿਗੁਰੂ ਜੀ ਦੀ ਭੇਟਾ ਕੀਤੀਆਂ ਗਈਆਂ।

ਹੰਸਪਾਲ ਨੇ ਇਹ ਵੀ ਦਸਿਆ ਕਿ ਹਿਜ਼ ਐਕਸੀਲੈਂਸੀ ਡਾ: ਸੁਚਾਟ ਨੇ, ਸ੍ਰੀ ਭੈਣੀ ਸਾਹਿਬ ਸੁਆਗਤ ਸਮੇਂ ਦੀ ਇਕ ਫੋਟੋ ਜਿਸ ਵਿਚ ਉਹ ਸ੍ਰੀ ਸਤਿਗੁਰੂ ਜੀ ਨੂੰ ਨਮਸਕਾਰ ਕਰ ਰਹੇ ਹਨ, ਸੈਂਕੜਿਆਂ ਦੀ ਤਾਦਾਦ ਵਿਚ ਫਰੇਮ ਕਰਵਾ ਕੇ, ਜਾਣ ਪਛਾਣ ਵਾਲੇ ਲੋਕਾਂ ਅਤੇ ਅਦਾਰਿਆਂ ਵਿਚ ਵੰਡੀ।

ਹੰਸਪਾਲ ਰਾਹੀਂ ਹੀ ਇਹ ਪਤਾ ਲਗਾ ਕਿ ਸ੍ਰੀ ਸਤਿਗੁਰੂ ਜੀ ਰਾਤੀਂ ੧੨ ਵਜੇ ਤਕ ੧੧/੧੦ ਪੂਸਾ ਰੋਡ ਪਹੁੰਚ ਗਏ। ੫੦ ਸਰੀਰ ਏਥੇ ਵੀ ਦਰਸ਼ਨ ਕਰਨ ਲਈ ਪੁਜੇ ਹੋਏ ਸਨ! ਸੱਚੇ ਪਾਤਸ਼ਾਹ ਜੀ ਨੇ ਬਚਨ ਬਿਲਾਸ ਕਰਦਿਆਂ ਹੀ ਰਾਤ ਬਿਤਾ ਦਿਤੀ। ਸਵੇਰੇ ੪-੪੫ ਵਜੇ ਜਹਾਜ਼ ਫੜਨ ਲਈ ਪਾਲਮ ਵਲ ਜਾਂਦਿਆਂ ਕਾਰ ਵਿਚ ਹੀ ਸੰਤ ਮਹਿੰਦਰ ਸਿੰਘ ਪੂਰਵਾ ਤੋਂ ਆਸਾ ਦੀ ਵਾਰ ਸੁਣੀ।

ਨਾਲ ਹੀ ਸ੍ਰ. ਹਰਵਿੰਦਰ ਸਿੰਘ ਹੰਸਪਾਲ ਨੇ ਦਸਿਆ ਕਿ ਸਤਿਗੁਰੂ ਜੀ ਨੇ ਰਾਤੀਂ ਫੈਸਲਾ ਦੇ ਦਿਤਾ ਹੈ; ਸ਼ਾਪਿੰਗ ਸੈਂਟਰ (ਦਿੱਲੀ) ਕਿਰਪਾਲ ਸਿੰਘ ਡਾਲਟਨ ਗੰਜ ਵਾਲਿਆਂ ਦੇ ਪੱਟੇ ਪਾ ਦਿਤਾ ਹੈ।

### ਸਤਿਗੁਰੂ ਬਨਾਰਸ ਨੂੰ

੬ ਵਜੇ ਸਵੇਰੇ ਸਤਿਗੁਰੂ ਜੀ ਨੇ ਮਾਤਾ ਜੀ ਅਤੇ ਪੂਰਵਾ ਨੂੰ ਤਾਬਿਆ ਵਿਚ ਲੈ ਬਨਾਰਸ ਲਈ ਹਵਾਈ ਸਫਰ ਜਾਰੀ ਕੀਤਾ।

ਇਕ ਗਰੀਬ ਜਿਹੇ ਸਿਖ, ਜੋ ਨਿੰਬੂ, ਗਲਗਲ, ਅਦਰਕ, ਹਰੀਆਂ ਮਿਰਚਾਂ ਆਦਿ ਸਾਈਕਲ ਤੇ ਲੱਦ ਵੇਚਦਾ ਰਹਿੰਦਾ ਹੈ, ਨੇ ਦੱਸਿਆ ਕਿ ਉਹ ਵੀ ਰਾਤੀਂ ਦਰਸ਼ਨ ਕਰਨ ਦੀ ਗਰਜ਼ ਨਾਲ ਹਵਾਈ ਅੱਡੇ ਤੇ ਪਹੁੰਚਿਆ ਸੀ। ਉਹ ਕਹਿੰਦਾ ਸੀ ਬਿੰਦ ਕੁ ਨਜ਼ਰ ਝਾਕ ਨੇ ਮੇਰੇ ਅਨੇਕਾਂ ਦੁਖੜੇ ਦੂਰ ਕਰ ਦਿਤੇ। ਸਤਿਗੁਰਾਂ ਦੇ ਪ੍ਰੇਮ ਦੀ ਕੱਸ਼ਿਸ਼ ਹੀ ਹੈ ਕਿ ਅਜਿਹੇ ਮਿਹਨਤਕਸ਼ ਲੋਕ ਉਚੇਚਾ ਖਰਚ ਕਰ ਦਰਸ਼ਨਾਂ ਲਈ ਪਹੁੰਚਦੇ ਹਨ।

ਗੁਰਦੇਵ ਸਿੰਘ ਸਰੋਦ ਮੇਰੇ ਨਾਲ ਬਨਾਰਸ ਵਾਸਤੇ ਨਹੀਂ ਜਾ ਸਕਿਆ। ਕਹਿੰਦਾ ਹੈ ਉਹ ਬੰਬਈ ਵਿਚ ਹੋਣ ਵਾਲੇ ਸਤਿਗੁਰੂ ਪ੍ਰਤਾਪ ਸਿੰਘ ਸਿਮ੍ਰਤੀ ਸੰਗੀਤ ਸੰਮੇਲਨ ਦੀਆਂ ਤਿਆਰੀਆਂ ਵਿਚ ਵਿਅਸਤ ਹੈ। ਪਹਿਲੀ ਮਾਰਚ ਨੂੰ ਉਹਦਾ ਰੇਡੀਓ ਪ੍ਰੋਗਰਾਮ ਵੀ ਹੈ। ਮੇਰੀ ਸਹੂਲਤ ਲਈ ਸ੍ਰੀ ਸੁਰਜੀਤ ਸਿੰਘ ਸਪੁਤ੍ਰ ਸੰਤ ਪਿਆਰਾ ਸਿੰਘ ਰਮੇਸ਼ ਨਗਰ ਨੂੰ ਨਾਲ ਜਾਣ ਲਈ ਤਿਆਰ ਕਰ ਦਿਤਾ ਹੈ। ਇਹ ਨੌਜੁਆਨ ਪੰ: ਰਾਮ ਨਾਰਾਇਣ ਜੀ ਬੰਬਈ ਵਾਲਿਆਂ ਤੋਂ ਸਾਰੰਗੀ ਵਜਾਣਾ ਸਿਖਦਾ ਹੈ।

ਅਸਾਂ ਦੋ ਵਜੇ ਤੋਂ ਬਨਾਰਸ ਲਈ ਸਫਰ ਸ਼ੁਰੂ ਕੀਤਾ।

### ੨੯ ਫਰਵਰੀ ੧੯੯੨ ਐਤਵਾਰ
### ਬਨਾਰਸ

੬-੩੦ ਵਜੇ ਸਵੇਰੇ ਬਨਾਰਸ ਪਹੁੰਚ ਗਏ। ਸਟੇਸ਼ਨ ਵਧੀਆ ਤੇ ਲੋਕਾਂ ਨਾਲ ਭਰਪੂਰ। ਸਟੇਸ਼ਨ ਬਿਲਡਿੰਗ ਪ੍ਰਭਾਵਸ਼ਾਲੀ। ਬਾਹਰ ਨਿਕਲਿਆਂ ਰਿਕਸ਼ਿਆਂ ਦਾ ਸਮੁੰਦਰ। ਸਾਨੂੰ ਪਤਾ ਨਹੀਂ ਸੀ ਕਿ ਅਸਾਂ ਕਿਥੇ ਜਾਣਾ ਹੈ, ਰਾਹ ਵਿਚ ਇਕ ਬਨਾਰਸ ਵਾਸੀ ਸ੍ਰੀ ਰਵਿੰਦਰ ਸਿੰਘ ਮਿਲ ਪਿਆ ਜਿਸ ਨੇ ਦੱਸਿਆ ਕਿ ਸ੍ਰ: ਲਹਿਣਾ ਸਿੰਘ ਅਤੇ ਸੰਤ ਸੰਤੋਖ ਸਿੰਘ ਨਾਮਧਾਰੀਆਂ ਨੂੰ ਉਹ ਜਾਣਦਾ ਹੈ ਤੇ ਸਾਨੂੰ ਪੁਚਾ ਦੇਵੇਗਾ। ਸੂਰਜ ਦੇ ਚਾਨਣ ਨੂੰ ਅਜੇ ਕੁਛ ਹੀ ਮਿੰਟ ਹੋਏ ਸਨ। ਵਾਤਾਵਰਣ ਸੁਖਦ ਤੇ ਸ਼ਾਂਤ। ਕਿਸੇ ਤਰ੍ਹਾਂ ਦਾ ਸ਼ਹਿਰੀ ਖੜਾਕ ਨਹੀਂ ਸੀ। ਪਰ ਪਹਿਲਾਂ ਵਾਂਗ ਸੰਗੀਤ ਮਈ ਵੀ ਨਹੀਂ।

### ਸ. ਲਹਿਣਾ ਸਿੰਘ—ਇੰਦਰ ਸਿੰਘ

ਸ: ਲਹਿਣਾ ਸਿੰਘ ਹੁਰਾਂ ਦੇ ਘਰ ਪਹੁੰਚੇ। ਘਰ ਰਾਮ ਕਟੋਰਾ ਇਲਾਕੇ ਵਿਚ ਹੈ। ਦੋਹਾਂ ਭਰਾਵਾਂ ਦਾ ਘਰ ਸੰਗਤ ਭਰਪੂਰ ਸੀ। ਹੇਠ ਲਿਖੇ ਸੱਜਣ ਮੈਨੂੰ ਆਪਣੇ ਜਾਣ ਕਾਰ ਮਿਲੇ ਸ੍ਰ: ਸੇਵਾ ਸਿੰਘ ਨਾਮਧਾਰੀ ਏਜੰਸੀਜ਼ ਦਿੱਲੀਓਂ ਕਾਰ ਰਾਹੀਂ ਆਏ। ਸ. ਲਹਿਣਾ ਸਿੰਘ ਜੀ ਦੇ ਲੜਕੇ ਮਨਜੀਤ ਸਿੰਘ ਵਲ ਇਨ੍ਹਾਂ ਦੀ ਲੜਕੀ ਹੈ। ਸੰਤ ਅਮਰ ਸਿੰਘ, ਡਾਲਟਨ ਗੰਜ, ਸੰਤ ਮੋਹਰ ਸਿੰਘ ਡਾ: ਗੰ:, ਸ੍ਰੀ ਭੁਪਿੰਦਰ ਸਿੰਘ ਭੁਰਜੀ, ਸੰਤ ਕਿਰਪਾਲ ਸਿੰਘ ਝੱਬਰ, ਸੰਤ ਮਹਿੰਦਰ ਸਿੰਘ ਪੂਰਵਾ, ਸੰਤ ਕੁੰਦਨ ਸਿੰਘ ਕੱਕੜ, ਸ੍ਰੀ ਹਰਭਜਨ ਸਿੰਘ ਰਾਗੀ, ਸ੍ਰੀ ਹਰਜਿੰਦਰ ਸਿੰਘ ਤੰਬੂਰ ਵਾਦਕ, ਸ੍ਰੀ ਰਣਧੀਰ ਸਿੰਘ ਧੀਰਾ,

ਸੰਤ ਹਰੀ ਸਿੰਘ, ਸ੍ਰੀ ਹਰਭਜਨ ਸਿੰਘ (ਦੋਵੇਂ ਦੋਹਾਂ ਠਾਕਰਾਂ ਦੇ ਸੇਵਕ) ਸ੍ਰੀ ਬਲਜੀਤ ਸਿੰਘ, ਸ੍ਰੀ ਮੋਹਨ ਸਿੰਘ, ਸ੍ਰੀ ਸੁਖਦੇਵ ਸਿੰਘ। ਗੁਰੂ ਪਰਵਾਰ ਚੋਂ ਮਾਤਾ ਜੀ, ਮਹਾਰਾਜ ਬੀਰ ਸਿੰਘ ਜੀ, ਬੇਬੇ ਦਲੀਪ ਕੌਰ, ਠਾਕੁਰ ਦਲੀਪ ਸਿੰਘ ਜੀ, ਠਾਕਰ ਉਦੇ ਸਿੰਘ ਜੀ, ਬੀਬਾ ਜੀ ਤੇ ਬੀਬੀ ਨਰਿੰਦਰ ਕੌਰ।

ਬਨਾਰਸ ਦੇ ਸਿਖ, ਜਿਨ੍ਹਾਂ ਦੇ ਘਰ ਅਜ ਕਲ ਰੌਣਕਾਂ ਹਨ। ਸ੍ਰ. ਲਹਿਣਾ ਸਿੰਘ ਅਤੇ ਸ੍ਰ. ਇੰਦਰ ਸਿੰਘ ਦੋ ਭਰਾ ਹਨ। ਘਰ ਵੀ ਦੋਹਾਂ ਦੇ ਨਾਲ ਨਾਲ ਹਨ,। ਦੋਵੇਂ ਵਖ ਵਖ, ਅਲਮੀਨੀਅਮ ਦੇ ਬਰਤਨ ਬਣਾਨ ਦੀਆਂ ਫੈਕਟਰੀਆਂ ਦੇ ਮਾਲਕ ਹਨ। ਲਹਿਣਾ ਸਿੰਘ ਜੀ ਦੇ ਸਪੁਤ੍ਰ ਹਨ: ਸ੍ਰ: ਜਸਵੰਤ ਸਿੰਘ (੪੬) ਸ੍ਰ: ਸਤਵੰਤ ਸਿੰਘ (੩੬) ਤੇ ਸ੍ਰ: ਮਨਜੀਤ ਸਿੰਘ (੨੮), ਲੜਕੀਆਂ ਬੀਬੀ ਅਜੀਤ ਕੌਰ (ਪਪਰੌਲੇ ਵਿਵਾਹਿਤ) ਬੀਬੀ ਗੁਰਚਰਨ ਕੌਰ (ਡਾਲਟਨ ਗੰਜ ਵਿਵਾਹਿਤ), ਬੀਬੀ ਰਣਬੀਰ ਕੌਰ (ਸ: ਸੇਵਾ ਸਿੰਘ ਮਹਦੇਵ ਦੀ ਨੂੰਹ)।

ਸ੍ਰ: ਇੰਦਰ ਸਿੰਘ ਹੁਰਾਂ ਦੇ ਵੀ ਤਿੰਨ ਲੜਕੇ ਤੇ ਤਿੰਨ ਹੀ ਲੜਕੀਆਂ ਹਨ। ਸ੍ਰ: ਲਖਵਿੰਦਰ ਸਿੰਘ, ਸ: ਜਸਮੀਤ ਸਿੰਘ ਤੇ ਸ: ਜਸਵਿੰਦਰ ਸਿੰਘ, ਬੀਬੀ ਦਲੀਪ ਕੌਰ (ਥਾਈਲੈਂਡ) ਬੀਬੀ ਹਰਚਰਨ ਕੌਰ (ਹੈਦਰਾਬਾਦ) ਅਤੇ ਬੀਬੀ ਸਰਬਜੀਤ।

ਖੁਲ੍ਹੀ ਖੁਲ੍ਹੀ ਜਗਹ ਹੈ। ਇਕ ਵਿਹੜੇ ਵਿਚ ਪਹਿਲਾਂ ਆਸਾ ਦੀ ਵਾਰ ਲਗੀ ਹੈ ਫਿਰ ਸਾਧ ਸੰਗਤ ਨੂੰ ਪ੍ਰਸ਼ਾਦ ਛਕਾਇਆ। ਸਾਰਾ ਪਰਵਾਰ ਤੇ ਸ੍ਰ: ਅਜੀਤ ਸਿੰਘ ਥਾਈਲੈਂਡ ਦੀ ਸੁਪਤਨੀ ਵੀ ਬੜੇ ਚਾਅ ਤੇ ਸ਼ਰਧਾ ਨਾਲ ਪ੍ਰਸ਼ਾਦ ਛਕਾ ਰਹੇ ਹਨ। ਮੇਰੇ ਪਹੁੰਚਿਆਂ ਸ੍ਰੀ ਸਤਿਗੁਰੂ ਜੀ ਪ੍ਰਸ਼ਾਦ ਛਕ ਰਹੇ ਤੇ ਮਾਤਾ ਜੀ ਛਕਾ ਰਹੇ ਸਨ।

## ਥਾਈਲੈਂਡ ਦੀ ਗੱਲ

ਉਪਰੰਤ ਮੈਂ ਜਾ ਕੇ ਨਮਸਕਾਰ ਕੀਤੀ ਅਤੇ ਫਿਰ ਸ੍ਰ: ਜਸਪਾਲ ਸਿੰਘ ਰਾਮ ਨਗਰ (ਯੂ. ਪੀ.) ਦੇ ੫/- ਚਰਨਾ ਰੱਖ ਉਸ ਵਲੋਂ ਮੱਥਾ ਟੇਕਿਆ (ਇਹ ਰਕਮ ਉਨ੍ਹਾਂ ਰਾਤੀਂ ਮੁਰਾਦਾਬਾਦ ਤੋਂ ਆਉਂਦਿਆਂ ਨਮਸਕਾਰ ਹਿਤ ਮੈਨੂੰ ਫੜਾਈ ਸੀ)।

ਏਥੇ ਬੈਠਿਆਂ ਸੰਤ ਮਹਿੰਦਰ ਸਿੰਘ ਪ੍ਰਹਵ ਨੇ ਥਾਈਲੈਂਡ ਵਿਚ ਹੋਏ ਸੁਆਗਤ ਸਤਿਕਾਰ ਬਾਰੇ ਮੋਟੀ ਮੋਟੀ ਗੱਲ ਮੈਨੂੰ ਦੱਸੀ। ੮-੧੦ ਕਾਰਾਂ ਜਿਨਾਂ ਵਿਚ ਸਤਿਗੁਰੂ ਜੀ ਤੇ ਬੈਂਕੋਕ ਦੀਆਂ ਵਿਸ਼ਿਸ਼ਠ ਵਿਅਕਤੀਆਂ ਅੱਗੇ ਅੱਗੇ ਡਾ: ਸੁਚਾਟ ਵਲੋਂ ਭੇਜੀਆਂ ਦੋ ਟ੍ਰੈਫਿਕ ਪੁਲਿਸ ਦੀਆਂ ਕਾਰਾਂ। ਪਿਛੇ ਪਿਛੇ ੪ ਬੱਸਾਂ ਹੋਰ, ਸੰਗਤ ਦੀਆਂ। ਡਾ: ਸੁਚਾਟ ਦੀ ਕਾਲੋਨੀ (ਸਵੰਨਾ ਭੂਮ ਅਰਥਾਤ ਧਰਮ ਧਰਤੀ) ਵਿਚ ਸੁਆਗਤ ਸਮਾਰੋਹ ਲਈ ਨਿਸਚਿਤ ਸਥਾਨ ਤੇ ਵੱਡੇ ਵੱਡੇ ਬੋਧ ਸੰਤਾਂ ਲਈ ੮ ਕੁਰਸੀਆਂ ਵਿਚਾਲੇ ਸਤਿਗੁਰੂ ਜੀ ਲਈ ਨੌਂਵੀਂ ਕੁਰਸੀ ਜੋ ਸਿੰਘਾਸਣ ਨੁਮਾ ਸੁਨਹਿਰੀ ਸੀ, ਦੂਜੀਆਂ ਚੋਂ ਡੇਢ ਫੁਟ ਉੱਚੀ ਸੀ। ਡਾ: ਸੁਚਾਟ ਨੇ ਆਏ ਹੋਏ ਸੈਂਕੜੇ ਖਾਸ ਵਿਅਕਤੀਆਂ ਤੇ ਆਮ ਸ਼ਰੋਤੇ-ਦਰਸ਼ਕਾਂ ਵਾਸਤੇ ਕਥਾ ਕਰਨ ਦੀ ਬੇਨਤੀ ਕੀਤੀ। ਉਹ ਆਪ ਸਤਿਗੁਰੂ ਜੀ ਦੇ ਪਾਸ ਕਰਕੇ ਆਪਣੇ ਲਈ ਵਿਛਾਏ ਗਏ ਆਸਣ ਤੇ ਨਾ ਬੈਠਕੇ ਪਬਲਿਕ ਵਿਚ ਹੀ ਸਤਿਕਾਰ ਹਿਤ ਬੈਠੇ।

ਡਾ: ਸੁਚਾਟ ਜੀ ਨੇ ਹਜ਼ਾਰਾਂ ਦੀ ਤਾਦਾਦ ਵਿਚ ਜੁੜੇ ਆਪਣੇ ਅਨੁਆਇਆਂ ਅਤੇ ਹੋਰ ਲੋਕਾਂ ਨੂੰ ਦੱਸਿਆ ਕਿ ਉਸਨੂੰ ਸਾਰੀ ਦੁਨੀਆਂ ਦੇ ਧਰਮਾਂ ਚੋਂ ਨਾਮਧਾਰੀ ਬਹੁਤ ਵਧੀਆ ਤੇ ਚੰਗੇ ਲਗੇ ਹਨ। ਉਨ੍ਹਾਂ ਨੇ ਜਿਸ ਸ਼ਾਨੋ ਸ਼ੌਕਤ, ਸਰਗਰਮੀ ਤੇ ਸ਼ਰਧਾ ਨਾਲ ਸਤਿਗੁਰੂ ਜੀ ਦਾ ਸੁਆਗਤ-ਸਤਿਕਾਰ ਕੀਤਾ। ਇਸ ਨੇ ਦੋਹਾਂ ਧਿਰਾਂ ਵਿਚ ਪਰਸਪਰ ਪ੍ਰੇਮ ਅਤੇ ਸਹਿਯੋਗ ਦਾ ਬੀਜ ਰੋਪਣ ਕੀਤਾ। ਡਾ: ਸੁਚਾਟ ਹੁਰਾਂ ਇਹ ਵੀ ਬੇਨਤੀ ਕੀਤੀ ਕਿ ਜਦੋਂ ਵੀ ਸ੍ਰੀ ਹਜ਼ੂਰ ਥਾਈਲੈਂਡ ਵਿਚ ਆਉਣ ਇਹਨਾਂ ਨੂੰ ਜ਼ਰੂਰ ਦਰਸ਼ਨ ਦੇਣ।

ਸਤਿਗੁਰੂ ਜੀ ਨੇ ਦੱਸਿਆ ਕਿ ਥਾਈਲੈਂਡ ਦਾ ਸੈਨਾ ਜਨਰਲ ਪ੍ਰਾਫਾਟ ਜੋ ਅੱਜ ਦੀ ਸਰਕਾਰ ਨੂੰ ਪਿਛੇ ਬੈਠ ਕੇ ਗਵਰਨ ਕਰਦਾ ਹੈ, ਉਹ ਵੀ ਇਸ ਸਮਾਗਮ ਵਿਚ ਹਾਜ਼ਰ ਸੀ। ਪਰ ਡਾ: ਸੁਚਾਟ ਨੇ ਇਸ ਵਲ ਧਿਆਨ ਨਾ ਦੇ ਕੇ ਆਪ ਦੇ ਸਤਿਕਾਰ ਹਿਤ ਹੀ ਸਮਾ ਦਿਤਾ। ਨਾਲ ਹੀ ਮੈਨੂੰ ਵੀ ਮਾਣ ਦਿਤਾ: ਤੁਸੀਂ ਕਿੰਨੀ ਵਾਰ ਚੇਤੇ ਆਏ, ਨਾਲ ਹੁੰਦੇ ਤਾਂ ਤਸਵੀਰਾਂ ਵਾਂਗ ਅਕਸ ਧਰਦੇ।

